

# ਇਸਲਾਮ

## ਇਕ ਸੁਭਾਵਿਕ ਧਰਮ

ਮੌਲਾਨਾ ਵਹੀਦ-ਉਦ-ਦੀਨ ਖ਼ਾਨ

ਅਨੁਵਾਦ ਅਤੇ ਸੰਪਾਦਨਾ

ਡਾ. ਮੁਹੰਮਦ ਹਬੀਬ

ਸ. ਜਗਮੋਹਨ ਸਿੰਘ

# ਇਸਲਾਮ

## ਇਕ ਸੁਭਾਵਿਕ ਧਰਮ

ਮੌਲਾਨਾ ਵਹੀਦ-ਉਦ-ਦੀਨ ਖ਼ਾਨ

**ਅਨੁਵਾਦ ਅਤੇ ਸੰਪਾਦਨਾਂ**

**ਡਾ. ਮੁਹੰਮਦ ਹਬੀਬ**

**ਸ. ਜਗਮੋਹਨ ਸਿੰਘ**

# ਧੰਨਵਾਦੀ ਸ਼ਬਦ

"ਇਸਲਾਮ : ਇਕ ਸੁਭਾਵਿਕ ਧਰਮ" ਮੌਲਾਨਾ ਵਹੀਦ-ਉਦ-ਦੀਨ ਖਾਨ ਦੀ ਬਹੁਤ ਮਹੱਤਵਪੂਰਨ ਰਚਨਾ ਹੈ। ਇਸ ਪੁਸਤਕ ਵਿਚ ਇਸਲਾਮ ਨੂੰ ਕੁਦਰਤ ਦੀ ਯੋਜਨਾ ਦਾ ਇਕ ਭਾਗ ਦੱਸਿਆ ਗਿਆ ਹੈ। ਇਸ ਨੂੰ ਮਾਨਤਾ ਦੀ ਰੂਹਾਨੀ ਸਰਬੁਲੰਦੀ ਲਈ ਰੱਬੀ ਕਿਰਪਾ ਅਤੇ ਰਹਿਮਤ ਦਾ ਇਜ਼ਹਾਰ ਮੰਨਿਆ ਗਿਆ ਹੈ। ਰੱਬੀ ਰਹਿਮਤ ਦਾ ਇਹ ਪ੍ਰਬੰਧ ਇਨਸਾਨੀ ਵਜੂਦ ਤੋਂ ਸ਼ੁਰੂ ਹੋਇਆ ਅਤੇ ਕਿਆਮਤ ਤੱਕ ਬਾਕੀ ਰਹੇਗਾ। ਜਿਵੇਂ ਕਾਇਨਾਤ ਦੀਆਂ ਦੂਜੀਆਂ ਚੀਜ਼ਾਂ ਦਾ ਇਕ ਖ਼ਾਸ ਸੁਭਾਅ ਹੈ, ਜਦ ਤੱਕ ਉਹ ਸੁਭਾਅ ਬਾਕੀ ਰਹਿੰਦਾ ਹੈ। ਉਹ ਚੀਜ਼ ਉਸ ਸੁਭਾਅ ਨਾਲ ਪਹਿਚਾਣੀ ਜਾਂਦੀ ਹੈ। ਜਦ ਉਸ ਦਾ ਉਹ ਸੁਭਾਅ ਖ਼ਤਮ ਹੋ ਜਾਂਦਾ ਹੈ, ਉਹ ਚੀਜ਼ ਆਪਣੀ ਅਸਲ ਪਹਿਚਾਣ ਗੁਆ ਦਿੰਦੀ ਹੈ। ਉਹ ਕੁਝ ਹੋਰ ਹੀ ਹੋ ਨਿਬੜਦੀ ਹੈ ਜਾਂ ਖ਼ਤਮ ਹੋ ਜਾਂਦੀ ਹੈ। ਠੀਕ ਇਸੇ ਤਰ੍ਹਾਂ ਇਨਸਾਨ ਦਾ ਕੁਦਰਤੀ ਸੁਭਾਅ ਇਨਸਾਨੀਅਤ ਹੈ। ਜਦ ਤੱਕ ਇਹ ਸੁਭਾਅ ਬਾਕੀ ਰਹਿੰਦਾ ਹੈ, ਇਨਸਾਨ, ਇਨਸਾਨ ਰਹਿੰਦਾ ਹੈ। ਇਸੇ ਦਾ ਅਰਬੀ ਭਾਸ਼ਾ ਵਿਚ ਦੂਜਾ ਨਾਂ ਇਸਲਾਮ ਹੈ। ਭਾਵ ਇਨਸਾਨ ਆਪਣੇ ਮਾਲਿਕ ਅੱਗੇ ਸਮਰਪਿਤ ਹੋ ਕੇ ਇਨਸਾਨੀ ਗੁਣਾ ਦਾ ਧਾਰਣੀ ਬਣਿਆ ਰਹੇ। ਜਦ ਇਨਸਾਨ ਆਪਣੇ ਰੱਬ ਤੋਂ ਦੂਰ ਹੁੰਦਾ ਹੈ ਤਾਂ ਰੱਬ ਵੱਲੋਂ ਬਖ਼ਸ਼ੇ ਇਨਸਾਨੀ ਗੁਣਾ ਤੋਂ ਵੀ ਦੂਰ ਹੋ ਜਾਂਦਾ ਹੈ, ਭਾਵ ਇਨਸਾਨੀਅਤ ਤੋਂ ਮਹਿਰੂਮ ਹੋ ਜਾਂਦਾ ਹੈ।

ਪੁਸਤਕ ਦੀ ਇਸੇ ਮਹੱਤਤਾ ਨੂੰ ਧਿਆਨ ਵਿਚ ਰੱਖਦੇ ਹੋਏ ਇਸ ਦਾ ਪੰਜਾਬੀ ਅਨੁਵਾਦ ਕੀਤਾ ਗਿਆ ਹੈ। ਤਾਂ ਜੋ ਪੰਜਾਬੀ ਜਗਤ ਵੀ ਇਸ ਹਕੀਕਤ ਤੋਂ ਮਹਿਰੂਮ ਨਾ ਰਹੇ। ਰੱਬੀ ਕ੍ਰਿਪਾ ਦਾ ਇਹ ਚਸ਼ਮਾ ਸਮਾਜ ਦੇ ਹਰ ਤਬਕੇ, ਹਰ ਖੇਤਰ ਅਤੇ ਭਾਸ਼ਾ ਵਿਚ ਜਾਰੀ ਅਤੇ ਸਾਰੀ ਰਹੇ।

ਇਸ ਪੁਸਤਕ ਦਾ ਅਨੁਵਾਦ ਸ. ਜਗਮੋਹਨ ਸਿੰਘ ਨੇ ਆਪਣੀ ਅਣਥੱਕ ਮਿਹਨਤ ਨਾਲ ਕਰਕੇ ਆਪਣੀ ਪ੍ਰਤਿਭਾ ਦੀ ਕਲਾ ਪੇਸ਼ ਕੀਤੀ ਹੈ। ਇਸ ਸਬੰਧ ਵਿਚ ਉਨ੍ਹਾਂ ਦੀ ਵਿਸ਼ੇਸ਼ ਭੂਮਿਕਾ ਪ੍ਰਸੰਸਾ ਯੋਗ ਹੈ। ਇਸ ਪੁਸਤਕ ਦੀ ਸ਼ੋਧ ਕਰਕੇ ਪੇਸ਼ ਕਰਨਯੋਗ ਬਣਾਉਣ ਵਿਚ ਡਾ. ਮੁਹੰਮਦ ਯੂਸੁਫ ਅਤੇ ਬਾਬਾ ਫ਼ਰੀਦ ਸੈਂਟਰ ਫ਼ਾਰ ਸੂਫ਼ੀ ਸਟੱਡੀਜ਼ ਨੇ ਵੱਡਮੁੱਲਾ ਯੋਗਦਾਨ ਦਿੱਤਾ ਹੈ। ਮੈਂ ਇਹਨਾਂ ਦੋਵਾਂ ਦਾ ਤਹਿ ਦਿਲੋਂ ਧੰਨਵਾਦੀ ਹਾਂ। ਉਮੀਦ ਹੈ ਕਿ ਇਹ ਉਭਰਦੇ ਹੋਏ ਪੰਜਾਬੀ ਵਿਦਵਾਨ ਅੱਗੋਂ ਅਜਿਹੀ ਹੀ ਭੂਮਿਕਾ ਨਿਭਾਉਂਦੇ ਰਹਿਣਗੇ ਅਤੇ ਆਪਣੀ ਮਾਂ ਬੋਲੀ ਨੂੰ ਵੱਖ-ਵੱਖ ਵਿਸ਼ਿਆ ਨਾਲ ਸੰਬੰਧਿਤ ਪੁਸਤਕਾਂ ਦੇ ਅਨੁਵਾਦ ਤੋਂ ਮਾਲਾ-ਮਾਲ ਕਰਦੇ ਰਹਿਣਗੇ।

ਡਾ. ਮੁਹੰਮਦ ਹਬੀਬ

# ਦੋ ਸ਼ਬਦ

ਹਥਲੀ ਪੁਸਤਕ 'ਇਸਲਾਮ: ਇਕ ਸੁਭਾਵਿਕ ਧਰਮ' ਮੌਲਾਨਾ ਵਹੀਦ-ਉਦ-ਦੀਨ ਖਾਂ ਦੀ ਬਹੁਤ ਮਸ਼ਹੂਰ ਪੁਸਤਕ ਹੈ। ਇਸ ਵਿਚ ਬਹੁਤ ਸੰਖੇਪ ਅਤੇ ਸਾਰ ਭਰਪੂਰ ਸ਼ਬਦਾਂ ਵਿਚ ਇਸਲਾਮ ਦਾ ਨਿਚੋੜ ਪ੍ਰਸਤੁਤ ਕੀਤਾ ਗਿਆ ਹੈ। ਇਸ ਵਿਚ ਮੁੱਖ ਤੌਰ ਤੇ ਉਹ ਵਿਸ਼ੇ ਸ਼ਾਮਿਲ ਹਨ ਜਿਹੜੇ ਧਰਮ ਦਰਸ਼ਨ ਦੇ ਵਿਦਵਾਨਾਂ ਨੂੰ ਹਮੇਸ਼ਾ ਤੋਂ ਸੋਚ ਵਿਚਾਰ ਕਰਨ ਲਈ ਮਜਬੂਰ ਕਰਦੇ ਰਹੇ ਹਨ, ਜਿਵੇਂ ਜੀਵਨ ਦਾ ਮਕਸਦ, ਈਸ਼ਵਰਵਾਦੀ ਸੰਕਲਪ, ਈਸ਼ਵਰਵਾਦ ਦੀ ਵਿਵਹਾਰਿਕ ਮਹੱਤਤਾ, ਈਸ਼ਵਰ ਵਿਚ ਆਸਥਾ ਅਤੇ ਇਨਸਾਨ ਦੀ ਹੈਸੀਅਤ, ਇਸਲਾਮ ਅਤੇ ਸੰਸਾਰ, ਸੰਸਾਰ ਵਿਚ ਕੁਦਰਤ ਦਾ ਵਿਵਹਾਰ, ਪਰਲੋਕ ਜੀਵਨ ਅਤੇ ਰੱਬੀ ਅਗਵਾਈ, ਹੱਕ ਲਈ ਇਨਸਾਨ ਦੀ ਤਲਾਸ਼ ਆਦਿ।

ਮੇਰੇ ਵਿਚਾਰ ਵਿਚ ਇਹ ਪੁਸਤਕ ਪੰਜਾਬੀ ਪਾਠਕਾਂ ਲਈ ਅਤਿਅੰਤ ਲਾਭਦਾਇਕ ਹੋਵੇਗੀ। ਵਿਭਾਗ ਦੇ ਵਿਦਿਆਰਥੀ ਅਤੇ ਖੋਜਾਰਥੀ ਆਪਣੇ ਅਧਿਆਪਕਾਂ ਨਾਲ ਮਿਲ ਕੇ ਆਪਣੇ ਖੋਜ ਕਾਰਜਾਂ ਦੇ ਨਾਲ-ਨਾਲ ਅਜਿਹੀਆ ਸ਼ਾਹਕਾਰ ਪੁਸਤਕਾਂ ਦਾ ਪੰਜਾਬੀ ਅਨੁਵਾਦ ਕਰ ਰਹੇ ਹਨ। ਇਹ ਬੇਹੱਦ ਖ਼ੁਸ਼ੀ ਅਤੇ ਮਾਣ ਵਾਲੀ ਗੱਲ ਹੈ। ਇਹ ਖੋਜਾਰਥੀ ਆਪਣੇ ਵਿਚਾਰਿਕ ਘੇਰੇ ਦੇ ਨਾਲ-ਨਾਲ ਮਾਂ ਬੋਲੀ ਪੰਜਾਬੀ ਦਾ ਘੇਰਾ ਵੀ ਵਧਾ ਰਹੇ ਹਨ। ਇਹ ਆਪਣੇ ਆਪ ਵਿਚ ਵਿਦਿਅਕ ਕੰਮ ਦੇ ਨਾਲ-ਨਾਲ ਕੌਮ ਅਤੇ ਮੁਲਕ ਦੀ ਵਡਮੁੱਲੀ ਸੇਵਾ ਹੈ। ਰੱਬ ਇਹਨਾਂ ਨੂੰ ਅਜਿਹੇ ਕੰਮ ਕਰਨ ਦੀ ਵਧੇਰੇ ਸਮਰੱਥਾ ਬਖ਼ਸ਼ੇ।

ਪ੍ਰੋ. ਰਾਜਿੰਦਰ ਕੌਰ ਰੋਹੀ
ਧਰਮ ਅਧਿਐਨ ਵਿਭਾਗ,
ਪੰਜਾਬੀ ਯੂਨੀਵਰਸਿਟੀ
ਪਟਿਆਲਾ।

# ਅਨੁਵਾਦਕ

ਮੇਰੇ ਲਈ ਇਹ ਖੁਸ਼ਕਿਸਮਤੀ ਦੀ ਗੱਲ ਹੈ ਕਿ ਅਕਾਲ ਪੁਰਖ ਅਤੇ ਮਾਤਾ ਪਿਤਾ ਦੇ ਆਸ਼ੀਰਵਾਦ ਅਤੇ ਵਿਦਵਾਨਾਂ ਦੀ ਪ੍ਰੇਰਣਾ ਸਦਕਾ ਇਹ ਕਾਰਜ ਸੰਪੂਰਨ ਹੋਇਆ ਹੈ। ਇਹਨਾਂ ਵਿਚੋਂ ਡਾ. ਮੁਹੰਮਦ ਹਬੀਬ ਜੀ ਜਿੱਥੇ ਮੇਰੇ ਅਧਿਆਪਕ ਹਨ ਉੱਥੇ ਇਹਨਾਂ ਨੇ ਇਸ ਕਾਰਜ ਨੂੰ ਮੇਰੀ ਉਂਗਲ ਫੜ ਕੇ ਸਿਰੇ ਤੱਕ ਪਹੁੰਚਾਇਆ। ਮੈਨੂੰ ਬੜਾ ਮਾਣ ਮਹਿਸੂਸ ਹੁੰਦਾ ਹੈ ਕਿ ਪੜ੍ਹੇ-ਲਿਖੇ ਸਿੱਖ ਪਰਿਵਾਰ ਵਿਚ ਜਨਮ ਲੈਣ ਕਰਕੇ ਜਿੱਥੇ ਸਿਖ ਧਰਮ ਦੀ ਸਿਖਿਆ ਮਿਲੀ ਉੱਥੇ ਨਾਲ ਹੀ ਪਰਿਵਾਰਿਕ ਸੋਚ ਸਦਕਾ ਵੱਖ-ਵੱਖ ਧਰਮਾਂ ਦਾ ਅਧਿਐਨ ਕਰਨ ਦਾ ਅਵਸਰ ਪ੍ਰਾਪਤ ਹੋਇਆ।

ਇਸ ਪੁਸਤਕ ਵਿਚ ਇਸਲਾਮ ਧਰਮ ਦੀਆਂ ਸਿਖਿਆਵਾਂ ਬਾਰੇ ਸੰਖੇਪ ਰੂਪ ਵਿਚ ਬੁਨਿਆਦੀ ਜਾਣਕਾਰੀ ਦਿੱਤੀ ਗਈ ਹੈ। ਇਸਲਾਮ ਧਰਮ ਸ਼ਾਂਤੀ ਦਾ ਸੁਨੇਹਾ ਦੇਣ ਵਾਲਾ ਧਰਮ ਹੈ। ਇਹ ਅਜਿਹਾ ਧਰਮ ਹੈ ਜੋ ਮਨੁੱਖੀ ਜ਼ਿੰਦਗੀ ਦੇ ਹਰ ਇਕ ਪੜਾਅ ਤੇ ਮਾਰਗ ਦਰਸ਼ਕ ਬਣਦਾ ਹੈ। ਇਸ ਕਿਤਾਬ ਵਿਚ ਤੌਹੀਦ ਅਤੇ ਅੱਲਾਹ ਦੇ ਸੰਬੰਧ ਵਿਚ ਵਿਚਾਰ ਕੀਤੀ ਗਈ ਹੈ।

ਧਰਮ ਅਤੇ ਮਾਤ-ਭਾਸ਼ਾ ਦੀ ਸੇਵਾ ਕਰਦਿਆਂ ਮੈਂ ਮਾਣ ਮਹਿਸੂਸ ਕਰਦਾ ਹਾਂ। ਮੈਂ ਇਸ ਕਾਰਜ ਵਿਚ ਮੌਲਾਨਾ ਵਹੀਦ-ਉਦ-ਦੀਨ-ਖਾਨ ਦੀ "ਇਸਲਾਮ ਇਕ ਸੁਭਾਵਿਕ ਧਰਮ" ਜਿਸਦਾ ਉਰਦੂ ਤੋਂ ਹਿੰਦੀ ਅਨੁਵਾਦ ਹੋ ਚੁੱਕਾ ਹੈ ਨੂੰ ਹਿੰਦੀ ਤੋਂ ਪੰਜਾਬੀ ਵਿਚ ਅਨੁਵਾਦ ਕਰਕੇ ਪਾਠਕਾਂ ਦੇ ਸਨਮੁਖ ਪੇਸ਼ ਕਰਦੇ ਹੋਏ ਆਸ ਕਰਦਾ ਹਾਂ ਕਿ ਮੇਰੇ ਵਲੋਂ ਅਨੁਵਾਦ ਵਿਚ ਹੋਈਆਂ ਭੁੱਲਾਂ ਨੂੰ ਸੁਧਾਰਨ ਅਤੇ ਹੋਰ ਨਵੇਂ ਕਾਰਜ ਕਰਨ ਲਈ ਸੁਝਾਅ ਅਤੇ ਉਚੇਚਾ ਸਹਿਯੋਗ ਦੇਣਗੇ।

ਸ. ਜਗਮੋਹਨ ਸਿੰਘ(SRF)
ਧਰਮ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ,
ਪਟਿਆਲਾ

# ਤਤਕਰਾ


| | |
|---|---|
| ਆਦਮੀ ਦਾ ਇਮਤਿਹਾਨ | 3 |
| ਤੌਹੀਦ ਦਾ ਸੰਕਲਪ | 8 |
| ਤੌਹੀਦ ਦੀ ਵਿਵਹਾਰਿਕ ਮਹੱਤਤਾ | 13 |
| ਤੌਹੀਦ ਦੀ ਆਸਥਾ ਅਤੇ ਇਨਸਾਨ | 15 |
| ਕੁਰਆਨ ਅਤੇ ਕੁਦਰਤ | 19 |
| ਕੁਦਰਤ ਵਿੱਚ ਰੱਬੀ ਵਿਵਹਾਰ ਦਾ ਪ੍ਰਗਟਾਵਾ | 23 |
| ਇਸਲਾਮ : ਇਕ ਸੁਭਾਵਿਕ ਮਜ਼ਹਬ(ਧਰਮ) | 28 |
| ਆਖ਼ਰਤ ਦੀ ਦੁਨੀਆ | 46 |
| ਹਿਦਾਇਤ ਦਾ ਇੰਤਜਾਮ | 55 |
| ਇਨਸਾਨ ਦੀ ਤਲਾਸ਼ | 59 |
| ਖ਼ੁਦਾ : ਮਨੁੱਖੀ ਸੁਭਾਅ ਦੀ ਆਵਾਜ਼ | 66 |
| ਨਮਾਜ਼ ਨਾਲ ਸ਼ੁਰੂਆਤ | 74 |

# ਬਿਸਮਿੱਲਾਹਿੱਰਾਹਮਾਨਿੱਰਹੀਮ

ਕੋਈ ਆਦਮੀ ਦੌਲਤ ਦੇ ਲਈ ਜਿਊਂਦਾ ਹੈ, ਕੋਈ ਇੱਜ਼ਤ ਦੇ ਲਈ, ਕੋਈ ਸੱਤਾ ਦੇ ਲਈ। ਹਰ ਆਦਮੀ ਚਾਹੇ ਉਹ ਛੋਟਾ ਹੋਵੇ ਜਾਂ ਵੱਡਾ ਕਿਸੇ ਨਾ ਕਿਸੇ ਚੀਜ਼ ਲਈ ਜਿਉਂ ਰਿਹਾ ਹੁੰਦਾ ਹੈ। ਹਰ ਆਦਮੀ ਦੀ ਜ਼ਿੰਦਗੀ ਵਿਚ ਕੋਈ ਅਜਿਹੀ ਚੀਜ਼ ਹੁੰਦੀ ਹੈ, ਜਿਸਦੇ ਸਹਾਰੇ ਉਹ ਜੀਅ ਰਿਹਾ ਹੁੰਦਾ ਹੈ, ਜਿਸ ਨੂੰ ਉਹ ਹਾਸਿਲ ਕਰਨ ਦਾ ਸੁਪਨਾ ਵੇਖਦਾ ਹੈ। ਜਿਸਦੇ ਲਈ ਦੌੜ-ਭੱਜ ਕਰਦਾ ਹੈ, ਉਸਦੀਆਂ ਉਮੀਦਾਂ, ਉਸਦੀਆਂ ਸ਼ੰਕਾਵਾਂ, ਉਸਦੀਆਂ ਤਮੰਨਾਵਾਂ ਅਤੇ ਇਛਾਵਾਂ ਆਦਿ ਜ਼ਿਆਦਾਤਰ ਉਸੇ ਚੀਜ਼ ਨਾਲ ਜੁੜੀਆਂ ਹੁੰਦੀਆਂ ਹਨ, ਜਿਸ ਨੂੰ ਪਾ ਕੇ ਉਹ ਸਭ ਤੋਂ ਜ਼ਿਆਦਾ ਖ਼ੁਸ਼ ਹੁੰਦਾ ਹੈ ਅਤੇ ਜਿਸ ਦੇ ਖੋ ਜਾਣ ਦੇ ਡਰ ਨਾਲ ਉਹ ਸਭ ਤੋਂ ਜ਼ਿਆਦਾ ਗ਼ਮਗੀਨ ਹੁੰਦਾ ਹੈ।

ਇਹੀ ‘ਦੀਨ’ ਹੈ। ਇਨ੍ਹਾਂ ਅਰਥਾਂ ਵਿਚ ਹਰ ਵਿਅਕਤੀ ਦਾ ਇਕ ਦੀਨ ਹੁੰਦਾ ਹੈ। ਕੋਈ ਵੀ ਵਿਅਕਤੀ ਇਸ ਤਰ੍ਹਾਂ ਦੇ ‘ਦੀਨ’ ਤੋਂ ਸੱਖਣਾ ਨਹੀਂ ਹੁੰਦਾ। ਆਦਮੀ ਜਿਸ ਚੀਜ਼ ਨੂੰ ਆਪਣਾ ‘ਦੀਨ’ ਬਣਾਏ ਉਸ ਦੇ ਅਨੁਸਾਰ ਹੀ ਉਸਦਾ ਪੂਰਾ ਜੀਵਨ ਬਣਦਾ ਹੈ। ਉਸਦੀ ਸੋਚ ਅਤੇ ਭਾਵਨਾ, ਉਸਦੇ ਲੈਣ-ਦੇਣ, ਉਸਦੇ ਮਨੁੱਖਤਾ ਨਾਲ ਸੰਬੰਧ, ਉਸਦੀਆਂ ਗਤੀਵਿਧੀਆਂ, ਕਾਰਵਾਈਆਂ, ਸਭ ਉਸ ਦੇ ਇਰਦ-ਗਿਰਦ ਘੁੰਮਦੀਆਂ ਹਨ। ਉਹ ਉਸ ਕੰਮ ਨੂੰ ਕਰਦਾ ਹੈ ਜਿਸ ਨਾਲ ਉਸਦੀ ਮੰਜ਼ਿਲ ਮਿਲਣ ਵਾਲੀ ਹੋਵੇ ਅਤੇ ਉਸ ਕੰਮ ਤੋਂ ਭੱਜਦਾ ਹੈ ਜਿਸ ਨਾਲ ਉਸ ਦੇ ਮਕਸਦ ਨੂੰ ਨੁਕਸਾਨ ਪਹੁੰਚਣ ਦਾ ਖ਼ਤਰਾ ਹੋਵੇ। ਇਹੀ ਦੀਨ ਉਸਦਾ ਹਾਕਮ ਹੁੰਦਾ ਹੈ। ਸੌਂਦੇ-ਜਾਗਦੇ ਉਹ ਹਰ ਸਮੇਂ ਉਸੇ ਦੀਨ ਨੂੰ ਫੜ ਕੇ ਰੱਖਦਾ ਹੈ। ਉਸ ਦੇ ਜੀਵਨ ਦਾ ਕੋਈ ਹਿੱਸਾ ਉਸ ਦੇ ਪ੍ਰਭਾਵ ਤੋਂ ਸੱਖਣਾ ਨਹੀਂ ਹੁੰਦਾ।

ਇਹੀ ‘ਦੀਨ’ ਖ਼ੁਦਾ ਦਾ ਵੀ ਹੋ ਸਕਦਾ ਹੈ ਅਤੇ ਗੈਰ-ਖ਼ੁਦਾ ਦਾ ਵੀ, ਮੌਜੂਦਾ ਦੁਨੀਆ ਵਿਚ ਇਹੀ ਇਮਤਿਹਾਨ ਹੈ ਕਿ ਆਦਮੀ ਕਿਹੜਾ ‘ਦੀਨ’ ਅਪਣਾਉਂਦਾ ਹੈ। ਖ਼ੁਦਾ ਦਾ ਜਾਂ ਗੈਰ-ਖ਼ੁਦਾ ਦਾ? ਇੱਥੇ ਹਰ ਇਨਸਾਨ ਨੂੰ ਆਜ਼ਾਦੀ ਹੈ। ਇੱਥੇ ਗੈਰ-ਏ-ਖ਼ੁਦਾ ਨੂੰ ਫੜ ਕੇ ਵੀ ਆਦਮੀ ਮਾਣ-ਸਨਮਾਨ ਅਤੇ ਕਾਮਯਾਬੀ ਹਾਸਿਲ ਕਰ

ਉਹ ਕਾਮਯਾਬੀ ਬਿਲਕੁਲ ਸੀਮਿਤ ਹੋਵੇਗੀ ਅਤੇ ਵੱਧ ਤੋਂ ਵੱਧ ਮੌਤ ਤੱਕ ਆਦਮੀ ਦਾ ਸਾਥ ਦੇਵੇਗੀ, ਉਸਦੇ ਬਾਅਦ ਅਗਲੀ ਸਥਾਈ ਦੁਨੀਆਂ ਦੇ ਵਿਚ ਉਹ ਬਿਲਕੁਲ ਖਾਲੀ ਹੱਥ ਉੱਠੇਗਾ। ਅਗਲੀ ਦੁਨੀਆਂ ਵਿਚ ਖੁਦਾ ਆਪਣੇ ਪ੍ਰਭੂਤਵ ਅਤੇ ਗੁੱਸੇ ਨਾਲ ਪ੍ਰਗਟ ਹੋ ਚੁੱਕਾ ਹੋਵੇਗਾ। ਇਸ ਲਈ ਉੱਥੇ ਇਜ਼ਤ ਅਤੇ ਕਾਮਯਾਬੀ ਸਿਰਫ਼ ਉਸ ਵਿਅਕਤੀ ਨੂੰ ਮਿਲੇਗੀ, ਜਿਸ ਨੇ ਪਹਿਲੀ ਮੌਜੂਦਾ ਦੁਨੀਆਂ ਵਿਚ ਖੁਦਾ ਦੇ 'ਦੀਨ' ਨੂੰ ਆਪਣਾ ਦੀਨ ਬਣਾਇਆ ਹੋਵੇਗਾ। ਜੋ ਕਿਸੇ ਦੂਸਰੇ 'ਦੀਨ' ਨੂੰ ਅਪਣਾਏਗਾ ਉਸਦੇ ਲਈ ਮੌਤ ਤੋਂ ਬਾਅਦ ਆਉਣ ਵਾਲੀ ਦੁਨੀਆਂ ਵਿਚ ਨਾਕਾਮੀ ਅਤੇ ਬਰਬਾਦੀ ਦੇ ਇਲਾਵਾ ਕੁਝ ਨਹੀਂ।

ਖੁਦਾ ਦਾ ਦੀਨ ਹੀ ਇਨਸਾਨ ਦੇ ਲਈ ਪ੍ਰਕ੍ਰਿਤਿਕ ਅਤੇ ਵਾਸਤਵਿਕ 'ਦੀਨ' ਹੈ, ਇਹ ਸੱਚਾਈ ਡਰ ਦੇ ਪਲਾਂ ਵਿਚ ਖੁੱਲ ਜਾਂਦੀ ਹੈ। ਆਦਮੀ ਚਾਹੇ ਕੋਈ ਵੀ 'ਦੀਨ' ਅਪਣਾਏ, ਚਾਹੇ ਕੋਈ ਸਹਾਰਾ ਲਏ, ਪਰ ਜਦੋਂ ਉਸਦੀ ਕਿਸ਼ਤੀ ਸਮੁੰਦਰ ਵਿਚਕਾਰ ਕਿਸੇ ਭੰਵਰ ਵਿਚ ਫਸਦੀ ਹੈ ਅਤੇ ਜਦ ਉਸ 'ਤੇ ਕੋਈ ਨਾਜ਼ੁਕ ਸਮਾਂ ਆਉਂਦਾ ਹੈ ਭਾਵ ਕੋਈ ਮੁਸੀਬਤ ਆਉਂਦੀ ਹੈ ਤਾਂ ਉਹ ਸਾਰੀਆਂ ਚੀਜ਼ਾਂ ਭੁੱਲ ਜਾਂਦਾ ਹੈ ਅਤੇ ਬੇ-ਅਖ਼ਤਿਆਰ ਖੁਦਾ ਨੂੰ ਬੁਲਾਉਣ ਲੱਗਦਾ ਹੈ। ਇਹ ਅਨੁਭਵ ਹਰ ਵਿਅਕਤੀ ਦਾ ਅਨੁਭਵ ਹੋਣ ਦੇ ਕਾਰਨ ਆਪਣੇ ਆਪ ਵਿਚ ਇਕ ਪ੍ਰਮਾਣ ਹੈ ਕਿ ਵਾਸਤਵਿਕ 'ਦੀਨ' ਖੁਦਾ ਦਾ 'ਦੀਨ' ਹੈ, ਆਦਮੀ ਨੂੰ ਚਾਹੀਦਾ ਹੈ ਕਿ ਇਸੇ ਨੂੰ ਹੀ ਆਪਣੇ ਜੀਵਨ ਦਾ ਦੀਨ ਬਣਾਏ। ਇਸ ਤੋਂ ਇਲਾਵਾ ਜੋ ਵੀ ਚੀਜ਼ ਹੋਵੇਗੀ ਮੁਸੀਬਤ ਦੇ ਸਮੇਂ ਵਿਚ ਝੂਠੀ ਅਤੇ ਅਸਤਿਤਵਹੀਨ ਹੋਵੇਗੀ। ਅੱਜ ਦੀ ਸਥਿਤੀ ਵਿਚ ਪ੍ਰਕ੍ਰਿਤੀ ਦੀ ਪੁਕਾਰ ਅੱਗੇ ਆਉਣ ਵਾਲੀ ਸਥਾਈ ਦੁਨੀਆਂ ਦਾ ਇੱਕ ਇਸ਼ਾਰਾ ਹੈ। ਉਹੀ ਇਨਸਾਨ ਕਾਮਯਾਬ ਹੈ, ਜੋ ਉਸ ਇਸ਼ਾਰੇ ਉੱਪਰ ਧਿਆਨ ਲਾਏ ਅਤੇ ਆਪਣੇ ਆਪਣੀ ਜ਼ਿੰਦਗੀ ਨੂੰ ਉਸ ਦੇ ਮੁਤਾਬਿਕ ਢਾਲ ਲਵੇ।

# ਆਦਮੀ ਦਾ ਇਮਤਿਹਾਨ

ਪਹਿਲਾ ਇਨਸਾਨ ਜੋ ਖੁਦਾ ਨੇ ਪੈਦਾ ਕੀਤਾ ਉਹ ਆਦਮ ਸੀ। ਉਸ ਸਮੇਂ ਖੁਦਾ ਦੀਆਂ ਪੈਦਾ ਕੀਤੀਆਂ ਹੋਈਆਂ ਦੋ ਮਖ਼ਲੂਕ (ਰਚਨਾਵਾਂ) ਹੋਰ ਸੀ– ਇੱਕ ਫਰਿਸ਼ਤੇ, ਦੂਸਰੇ ਜਿੰਨ। ਖੁਦਾ ਨੇ ਫਰਿਸ਼ਤਿਆਂ ਅਤੇ ਜਿਨਾਂ (ਜ਼ਿੰਨਾਤ) ਨੂੰ ਹੁਕਮ ਦਿੱਤਾ ਕਿ ਤੁਸੀਂ ਸਾਰੇ ਆਦਮ ਦੇ ਅਗੇ ਸਜਦਾ ਕਰੋ। ਫਰਿਸ਼ਤੇ ਖੁਦਾ ਦਾ ਹੁਕਮ ਪਾਉਂਦੇ ਹੀ ਸਜਦੇ ਲਈ ਗਿਰ ਪਏ। ਪਰ ਜਿਨਾਂ ਦੇ ਸਰਦਾਰ 'ਇਬਲੀਸ' ਨੇ ਸਜਦਾ ਨਾ ਕੀਤਾ। ਖੁਦਾ ਨੇ ਪੁੱਛਿਆ: ਤੂੰ ਸਜਦਾ ਕਿਉਂ ਨਹੀਂ ਕੀਤਾ ਜਦੋਂ ਕਿ ਮੈਂ ਇਸਦਾ ਹੁਕਮ ਦਿੱਤਾ ਸੀ। ਇਬਲੀਸ ਨੇ ਕਿਹਾ: ਮੈਂ ਆਦਮ ਤੋਂ ਬੇਹਤਰ ਹਾਂ, ਤੁਸੀਂ ਆਦਮ ਨੂੰ ਮਿੱਟੀ ਨਾਲ ਬਣਾਇਆ ਹੈ ਅਤੇ ਮੈਨੂੰ ਅੱਗ ਨਾਲ। (ਸੂਰਾ: ਆ'ਰਾਫ –।2)। ਇਬਲੀਸ ਖੁਦਾ ਨੂੰ ਸਜਦਾ ਕਰਨ ਲਈ ਤਿਆਰ ਸੀ। ਪਰ ਉਹ ਆਦਮ ਨੂੰ ਸਜਦਾ ਕਰਨ ਲਈ ਤਿਆਰ ਨਾ ਹੋਇਆ। ਨਤੀਜੇ ਵਜੋਂ ਉਹ ਮਲਊਨ ਅਤੇ ਜਹੰਨਮੀ ਘੋਸ਼ਿਤ ਕੀਤਾ ਗਿਆ।

ਇਹੀ ਜੰਗ ਆਦਮ ਦੀ ਔਲਾਦ ਵਿਚ ਅੱਜ ਵੀ ਜਾਰੀ ਹੈ। ਇਕ ਪਾਸੇ ਫਰਿਸ਼ਤੇ, ਜੋ ਆਦਮੀ ਨੂੰ ਮੰਨਣ ਦਾ ਸਬਕ ਦੇ ਰਹੇ ਹਨ, ਦੂਸਰੇ ਪਾਸੇ ਇਬਲੀਸ ਹੈ ਜਿਹੜਾ ਇਨਸਾਨਾਂ ਦੀਆਂ ਨਸਾਂ ਵਿਚ ਤੈਰਦਾ ਹੋਇਆ ਆਦਮੀ ਨੂੰ ਉਕਸਾਉਂਦਾ ਹੈ ਕਿ ਹਉਮੈ ਵਾਲਾ ਰਾਹ ਅਪਨਾਉਣ ਅਤੇ ਉਸ ਦੇ ਤਬਕੇ ਦੇ ਹੋ ਜਾਣ। ਇਸ ਤਰ੍ਹਾਂ ਸਾਡੀ ਜ਼ਿੰਦਗੀ ਵਿਚ ਦੁਬਾਰਾ ਬਹੁਤ ਵੱਡੇ ਪੱਧਰ ਤੇ ਉਹੀ ਜ਼ਿੰਦਗੀ ਦੁਹਰਾਈ ਜਾ ਰਹੀ ਹੈ। ਜੋ ਪਹਿਲੇ ਇਨਸਾਨ ਦੀ ਪੈਦਾਇਸ਼ ਦੇ ਸਮੇਂ ਸ਼ੁਰੂ ਵਿਚ ਵਾਪਰੀ ਸੀ। ਦੁਨੀਆਂ ਵਿਚ ਜਿਊਂਦੇ ਹੋਏ ਅਸੀਂ ਕਦੇ ਨਾ ਕਦੇ ਇਕ ਆਦਮ ਦਾ ਸਾਹਮਣਾ ਕਰਦੇ ਹਾਂ। ਸਾਡਾ ਵਾਸਤਾ ਕਿਸੇ ਨਾ ਕਿਸੇ ਇਨਸਾਨ ਨਾਲ ਪੈਂਦਾ ਹੈ ਅਤੇ ਇਸਦਾ ਕੋਈ ਨਾ ਕੋਈ ਹੱਕ ਸਾਡੇ ਉੱਪਰ ਹਾਕਮ ਹੁੰਦਾ ਹੈ, ਚਾਹੇ ਉਹ ਇਕ ਚੰਗੇ ਬੋਲ ਦੇ ਰੂਪ ਵਿਚ ਕਿਉਂ ਨਾ ਹੋਵੇ। ਅਜਿਹੇ ਹਰ ਮੌਕੇ ਉਪਰ ਖੁਦਾ ਆਪਣੀ ਖਾਮੋਸ਼ ਜ਼ੁਬਾਨ ਵਿਚ ਕਹਿ ਰਿਹਾ ਹੁੰਦਾ ਹੈ ਕਿ ਮੇਰੀ ਆਗਿਆ ਦਾ ਪਾਲਣ ਕਰਦੇ ਹੋਏ ਇਸ ਆਦਮ ਦੇ ਅੱਗੇ ਝੁਕ ਜਾਓ। ਹੁਣ ਜੋ ਲੋਕ ਫਰਿਸ਼ਤਿਆਂ ਦਾ ਤੌਰ ਤਰੀਕਾ ਅਪਨਾਉਣਗੇ ਅਤੇ ਖੁਦਾ ਦੇ ਹੁਕਮ ਨੂੰ ਜਾਣ ਕੇ ਖੁਦ ਨੂੰ ਉਸ ਦੇ ਅੱਗੇ ਸਮਰਪਿਤ ਕਰ ਦੇਣਗੇ, ਉਹ ਖੁਦਾ ਦੇ ਵਫ਼ਾਦਾਰ ਬੰਦੇ ਹੋਣਗੇ। ਉਹ ਸਥਾਈ ਜੰਨਤ ਵਿਚ

ਪਾਉਣਗੇ ਅਤੇ ਜੋ ਲੋਕ ਇਬਲੀਸ ਦੇ ਤਰੀਕੇ ਨੂੰ ਅਪਨਾਉਣਗੇ ਅਤੇ ਆਪਣੀ ਵਡਿਆਈ ਲਈ ਦੂਸਰਿਆ ਦੇ ਅੱਗੇ ਝੁਕਣ ਲਈ ਤਿਆਰ ਨਹੀਂ ਹੋਣਗੇ, ਉਹ ਖੁਦਾ ਦੇ ਬਾਗ਼ੀ ਹੋਣਗੇ। ਉਹ ਇਬਲੀਸ ਦੇ ਨਾਲ ਜਹੰਨੁਮ ਵਿਚ ਸੁੱਟ ਦਿੱਤੇ ਜਾਣਗੇ, ਤਾਂ ਕਿ ਉੱਥੇ ਸਥਾਈ ਰੂਪ ਵਿਚ ਜਲਦੇ-ਭੁੰਨਦੇ ਰਹਿਣ।

ਸ਼ੈਤਾਨ ਬੋਲਿਆ: ਜਿਵੇਂ ਤੂੰ ਮੇਰਾ ਰਾਹ ਬੰਦ ਕੀਤਾ ਹੈ, ਮੈਂ ਤੇਰੇ ਸਿੱਧੇ ਰਾਹ ਤੇ ਪਾਏ ਇਨਸਾਨਾਂ ਦੀ ਤਾਕ ਵਿਚ ਰਹਾਂਗਾ, ਮੈਂ ਉਹਨਾਂ ਤੇ ਆਂਵਾਗਾ ਅੱਗੇ ਅਤੇ ਪਿੱਛੇ ਤੋਂ ਅਤੇ ਸੱਜੇ ਅਤੇ ਖੱਬੇ ਤੋਂ ਅਤੇ ਤੂੰ ਉਹਨਾਂ ਵਿਚੋਂ ਅਕਸਰ ਨੂੰ (ਕ੍ਰਿਤਿਗ) ਨਾ ਪਵੇਗਾ-ਰੱਬ ਨੇ ਕਿਹਾ: ਨਿਕਲੋ ਇੱਥੋਂ ਜ਼ਲੀਲ-ਓ-ਖਵਾਰ (ਅਪਮਾਨਿਤ ਪੀੜਤ) ਹੋ ਕੇ। ਉਹਨਾਂ ਵਿਚੋਂ ਜੋ ਕੋਈ ਵੀ ਤੇਰੇ ਰਾਹ ਤੇ ਚੱਲਿਆ ਤਾਂ ਮੈਂ ਤੁਹਾਡੇ ਸਭ ਨਾਲ ਦੋਜਖ਼ ਨੂੰ ਭਰਦੇਵਾਂਗਾ।(ਸੂਰਾ:ਅਲ ਆਰਾਫ਼ -16-17)

ਇਨਸਾਨ ਖੁਦਾ ਦਾ ਬੰਦਾ ਹੈ। ਉਸ ਨੇ ਅਸਲ ਸਜਦਾ ਖੁਦਾ ਨੂੰ ਹੀ ਕਰਨਾ ਹੈ। ਪਰੰਤੂ ਦੁਨੀਆਂ ਦੀ ਜ਼ਿੰਦਗੀ ਵਿਚ ਉਹ ਜਿਨ੍ਹਾਂ ਲੋਕਾਂ ਵਿਚ ਰਹਿੰਦਾ ਹੈ। ਉਨ੍ਹਾਂ ਦੇ ਮੁਕਾਬਲੇ ਬਾਰ ਬਾਰ ਉਸ ਉੱਪਰ ਕਿਸੇ ਨਾ ਕਿਸੇ ਦਾ ਹੱਕ ਆ ਜਾਂਦਾ ਹੈ ਅਤੇ ਵਾਰ-ਵਾਰ ਖੁਦਾ ਦਾ ਹੁਕਮ ਹੁੰਦਾ ਹੈ ਕਿ ਇੱਥੇ ਤੁਸੀਂ ਇਸ 'ਆਦਮ' ਦੇ ਸਾਹਮਣੇ ਝੁਕ ਜਾਵੋ। ਇਹੀ ਆਦਮੀ ਦਾ ਅਸਲ ਇਮਤਿਹਾਨ ਹੈ। ਖੁਦਾ ਨੂੰ ਸਜਦਾ ਕਰਨ ਦੇ ਲਈ ਆਦਮੀ ਆਸਾਨੀ ਨਾਲ ਤਿਆਰ ਹੋ ਜਾਂਦਾ ਹੈ। ਪਰ ਜਿੱਥੇ ਉਸਨੇ ਕਿਸੇ ਇਨਸਾਨ ਨੂੰ ਸਵੀਕਾਰ ਕਰਨਾ ਹੋਵੇ, ਜਦੋਂ ਕਿਸੇ ਇਨਸਾਨ ਦੇ ਸਾਹਮਣੇ ਝੁਕਣ ਦਾ ਸਵਾਲ ਹੋਵੇ, ਉੱਥੇ ਤੁਰੰਤ ਉਸ ਦੇ ਅੰਦਰ ਇਬਲੀਸ ਵਾਲੀ ਭਾਵਨਾ ਜਾਗ ਉੱਠਦੀ ਹੈ। ਮੈਂ ਇਸ ਤੋਂ ਬੇਹਤਰ ਹਾਂ ਮੈਂ ਇਸਦੇ ਸਾਹਮਣੇ ਕਿਉਂ ਝੁਕਾਂ। ਇਹ ਅਹਿਸਾਸ ਚੇਤਨਾਤਮਕ ਜਾਂ ਅਚੇਤਨ ਰੂਪ ਵਿਚ ਉਸਦੇ ਲਈ ਰੁਕਾਵਟ ਬਣ ਜਾਂਦਾ ਹੈ। ਉਹ ਜਿਸ ਖੁਦਾ ਨੂੰ ਸਜਦਾ ਕਰ ਰਿਹਾ ਹੁੰਦਾ ਹੈ, ਉਸ ਖੁਦਾ ਦੇ ਹੁਕਮ ਦੇ ਬਾਵਜੂਦ "ਆਦਮ" ਦੇ ਅੱਗੇ ਝੁਕਣ ਤੋਂ ਇਨਕਾਰ ਕਰ ਦਿੰਦਾ ਹੈ।

ਦੋ ਲੋਕਾਂ ਦੇ ਵਿਚ ਇਕ ਮਸਲਾ ਹੁੰਦਾ ਹੈ। ਉਹਨਾਂ ਵਿਚ ਇਕ ਹੱਕ ਤੇ ਹੈ, ਦੂਸਰਾ ਨਾ-ਹੱਕ ਤੇ। ਜੋ ਵਿਅਕਤੀ ਹੱਕ ਤੇ ਹੈ। ਉਹ ਭਾਵੇਂ ਦੂਸਰੇ ਲਈ "ਆਦਮ" ਹੈ। ਦੋ ਲੋਕਾਂ ਵਿਚ ਇਸ ਸਥਿਤੀ ਦਾ ਜਨਮ ਹੀ ਖੁਦਾ ਦਾ ਹੁਕਮ ਹੈ ਕਿ ਮੇਰੇ ਬਣਾਏ ਹੋਏ ਇਸ

ਆਦਮ ਦੇ ਸਾਹਮਣੇ ਮੇਰੇ ਲਈ ਝੁਕ ਜਾਵੋ। ਹੁਣ ਜੋ ਸ਼ਖ਼ਸ ਆਪਣੇ ਵਿਰੋਧੀ ਦੇ ਅਧਿਕਾਰ ਨੂੰ ਸਵੀਕਾਰਦਾ ਹੋਇਆ ਉਸ ਅੱਗੇ ਆਪਣੇ ਆਪ ਨੂੰ ਝੁਕਾ ਦੇਵੇ। ਉਸ ਨੇ ਫਰਿਸ਼ਤਿਆਂ ਦਾ ਅਨੁਸਰਨ ਕੀਤਾ ਅਤੇ ਜੋ ਸ਼ਖ਼ਸ ਆਪਣੇ ਆਪ ਵਿਚ "ਮੈਂ" ਦੀ ਸਵੀਕ੍ਰਿਤੀ ਦੀ ਰੁਕਾਵਟਾ ਬਣਾ ਲਵੇ ਅਤੇ ਇਹ ਸੋਚ ਕੇ ਸੱਚ ਦੇ ਅੱਗੇ ਝੁਕਣ ਤੋਂ ਇਨਕਾਰ ਕਰ ਦੇਵੇ ਕਿ ਮੇਰੀ ਸਥਿਤੀ ਮਜ਼ਬੂਤ ਹੈ, ਇਹ ਵਿਅਕਤੀ ਮੇਰਾ ਕੁਝ ਨਹੀਂ ਵਿਗਾੜ ਸਕਦਾ, ਉਸਨੇ ਇਬਲੀਸ ਦਾ ਅਨੁਸਰਨ ਕੀਤਾ। ਖ਼ੁਦਾ ਦੇ ਸਾਹਮਣੇ ਸਜਦਾ ਕਰਨਾ ਉਸ ਦੇ ਮੁਕਤੀ ਦਾ ਜ਼ਰੀਆ ਨਹੀਂ ਬਣ ਸਕਦਾ। ਖ਼ੁਦਾ ਦੇ ਸਾਹਮਣੇ ਸਿਰਫ ਉਸ ਵਿਅਕਤੀ ਦਾ ਸਜਦਾ ਕਬੂਲ ਕੀਤਾ ਜਾਂਦਾ ਹੈ ਜੋ ਵਿਅਕਤੀ ਅੱਲਾਹ ਦੇ ਹੁਕਮ ਅਨੁਸਾਰ ਉਸਦੇ ਬਣਾਏ ਹੋਏ "ਆਦਮ" ਦੇ ਸਾਹਮਣੇ ਝੁਕਣ ਲਈ ਤਿਆਰ ਹੋ ਜਾਵੇ। ਜੋ ਇਹ ਕਹੇ ਕਿ ਮੈਂ ਖ਼ੁਦਾ ਦੇ ਲਈ ਸਜਦਾ ਕਰੂੰਗਾ ਅਤੇ "ਆਦਮ" ਦੇ ਸਾਹਮਣੇ ਨਹੀਂ ਝੁਕਾਂਗਾ ਉਹ ਇਬਲੀਸ ਦਾ ਭਾਈ ਹੈ। ਉਸ ਦੇ ਸਜਦੇ ਦੀ ਖ਼ੁਦਾ ਅੱਗੇ ਇੱਥੇ ਕੋਈ ਕੀਮਤ ਨਹੀਂ, ਉਸਨੇ 'ਆਦਮ' ਦੇ ਸਾਹਮਣੇ ਝੁਕਣ ਦੇ ਲਈ ਇਨਕਾਰ ਕਰਕੇ ਹੰਕਾਰ ਪ੍ਰਗਟ ਕੀਤਾ ਹੈ, ਅਤੇ ਜੋ ਆਪਣੇ ਅੰਦਰ ਹੰਕਾਰ ਦਾ ਪੋਸ਼ਣ ਕਰੇ ਉਸਦਾ ਕੋਈ ਕਰਮ ਖ਼ੁਦਾ ਕਦੇ ਵੀ ਕਬੂਲ ਨਹੀਂ ਕਰਦਾ।

ਪਹਿਲੇ ਇਨਸਾਨ (ਆਦਮ) ਦਾ ਕਿੱਸਾ ਖ਼ੁਦਾ ਦੇ ਸਾਹਮਣੇ ਸਿੱਧੇ ਰੂਪ ਵਿਚ ਪੇਸ਼ ਆਇਆ ਸੀ। ਅਜੋਕੀ ਦੁਨੀਆਂ ਦੀ ਜ਼ਿੰਦਗੀ ਵਿਚ ਹਰ ਪਲ ਇਹੀ ਕਿੱਸਾ ਖ਼ੁਦਾ ਦੇ ਗੈਬ ਵਿਚ ਪੇਸ਼ ਆ ਰਿਹਾ ਹੈ। ਅੱਜ ਖ਼ੁਦਾ ਸਾਡੇ ਸਾਹਮਣੇ ਪ੍ਰਤੱਖ ਰੂਪ ਵਿਚ ਮੌਜ਼ੂਦ ਨਹੀਂ ਹੈ। ਅੱਜ ਜੋ ਚੀਜ਼ ਖ਼ੁਦਾ ਦੀ ਜਗ੍ਹਾ 'ਤੇ ਹੈ, ਉਹ ਹੈ ਖ਼ੁਦਾ ਦੀ ਕਿਤਾਬ ਅਤੇ ਉਸਦੇ ਰਸੂਲ ਦਾ ਤਰੀਕਾ ਹੈ ਅਤੇ ਉਸਦੇ ਨਾਲ ਆਦਮੀ ਦਾ ਆਪਣਾ ਜ਼ਮੀਰ ਹੈ, ਜੋ ਅੰਦਰ ਤੋਂ ਉਸਨੂੰ ਆਵਾਜ਼ ਦਿੰਦਾ ਹੈ। ਹਰ ਰੋਜ ਜਦੋਂ ਕਿਸੇ ਨਾ ਕਿਸੇ ਨਾਲ ਸਾਡਾ ਵਾਸਤਾ ਪੈਂਦਾ ਹੈ ਅਤੇ ਇੱਥੇ ਇਹ ਅਨੁਭਵ ਹੁੰਦਾ ਹੈ ਕਿ ਅਸੀਂ ਉਸ ਦੇ ਸੱਚ ਨੂੰ ਸਵੀਕਾਰ ਕਰੀਏ। ਚਾਹੇ ਸ਼ਾਬਦਿਕ ਰੂਪ ਵਿਚ ਚਾਹੇ ਵਿਵਹਾਰਿਕ ਰੂਪ ਵਿਚ। ਤਾਂ ਅਜਿਹੇ ਹਾਲਾਤ ਵਿਚ ਖ਼ੁਦਾ ਦਾ ਹੁਕਮ ਸਾਡੇ ਕੋਲ ਹੈ ਕਿ 'ਆਦਮ' ਦਾ ਜੋ ਹੱਕ ਤੇਰੇ ਉੱਪਰ ਆਉਂਦਾ ਹੈ। ਉਸ ਨੂੰ ਅਦਾ ਕਰੋ। ਭਾਵ ਉਸ ਦੇ ਸਾਹਮਣੇ ਝੁਕ ਜਾਵੋ। ਜੇਕਰ ਸ਼ਾਬਦਿਕ ਸਵੀਕ੍ਰਿਤੀ ਦਾ ਮਾਮਲਾ ਹੈ। ਤਾਂ ਸ਼ਬਦਾਂ ਵਿਚ ਉਸਦੀ ਸੱਚਾਈ ਕਬੂਲ ਕਰੋ ਅਤੇ ਜੇਕਰ ਵਿਵਹਾਰਿਕ ਹੱਕ ਅਦਾ ਕਰਨ ਦਾ ਮਾਮਲਾ ਹੈ ਤਾਂ ਉਹੋ ਜਿਹਾ ਵਿਵਹਾਰ ਕਰੋ। ਅਜਿਹੇ ਮੌਕੇ ਤੇ ਲੋਕ ਖ਼ੁਦਾ ਦੀ ਖ਼ਾਮੋਸ਼

ਆਵਾਜ਼ ਸੁਣ ਕੇ ਅਤੇ ਉਸ ਦੇ ਮੁਤਾਬਿਕ ਅਮਲ ਕਰਨ ਤਾਂ ਕਿ ਉਹ ਇਮਤਿਹਾਨ ਵਿਚ ਖਰ੍ਹਾ ਉਤਰੇ ਅਤੇ ਜੋ ਲੋਕ 'ਮੇਰਾ ਦਰਜਾ ਵੱਡਾ ਹੈ', 'ਮੈਂ ਉਸ ਤੋਂ ਵਧੀਆ ਹਾਂ', "ਮੈਂ ਜ਼ਿਆਦਾ ਤਾਕਤਵਰ ਹਾਂ", ਅਜਿਹੀਆਂ ਭਾਵਨਾਵਾਂ ਵਿਚ ਫਸ ਜਾਂਦੇ ਹਨ ਅਤੇ "ਆਦਮ" ਦੇ ਅੱਗੇ ਝੁਕਣ ਤੋਂ ਇਨਕਾਰ ਕਰ ਦਿੰਦੇ ਹਨ। ਉਹ ਇਮਤਿਹਾਨ ਵਿਚ ਪੂਰੇ ਨਹੀਂ ਉਤਰਦੇ। ਪਹਿਲੀ ਤਰ੍ਹਾਂ ਦੇ ਲੋਕਾਂ ਲਈ ਫਰਿਸ਼ਤਿਆ ਵਾਲਾ ਅੰਜਾਮ ਹੁੰਦਾ ਹੈ ਅਤੇ ਦੂਜੀ ਤਰ੍ਹਾਂ ਦੇ ਲੋਕਾਂ ਨਾਲ ਇਬਲੀਸ ਵਾਲਾ ਨਤੀਜਾ। ਇਨਸਾਨ ਕੋਲੋਂ ਅਸਲ ਵਿਚ ਜੋ ਚੀਜ਼ ਲੋੜੀਂਦੀ ਹੈ, ਉਹ ਇਹ ਹੈ ਕਿ ਉਹ ਖੁਦਾ ਦੇ ਸਾਹਮਣੇ ਸਜਦਾ ਕਰੇ। ਪਰੰਤੂ ਅਸਲ ਵਿਚ ਖੁਦਾ ਨੂੰ ਸਜਦਾ ਕਰਨ ਵਾਲਾ ਸਾਜਿਦ ਬਣਿਆ ਜਾਂ ਨਹੀਂ ਇਸਦਾ ਇਮਤਿਹਾਨ ਉਸਨੇ "ਆਦਮ" ਦੇ ਸਾਹਮਣੇ ਝੁਕ ਕੇ ਦੇਣਾ ਹੈ। ਖੁਦਾ ਦਾ ਸਾਜਿਦ ਅਤੇ ਆਬਿਦ ਉਹੀ ਹੈ, ਜੋ ਖੁਦਾ ਦਾ ਹੁਕਮ ਮੰਨ ਕੇ ਆਪਣੇ ਹੱਕਦਾਰ ਇਨਸਾਨ ਦੇ ਅੱਗੇ ਝੁਕ ਜਾਵੇ। ਜੋ ਸ਼ਖ਼ਸ ਖੁਦਾ ਦੇ ਸਾਹਮਣੇ ਸਜਦਾ ਕਰੇ ਅਤੇ ਇਨਸਾਨਾਂ ਨੂੰ ਉਸਦਾ ਹੱਕ ਨਾ ਦੇਵੇ, ਘਮੰਡ ਕਰੇ, ਬੇਇਨਸਾਫੀ ਕਰੇ, ਉਹ ਖੁਦਾ ਦਾ ਵੀ ਸਾਜਿਦ ਨਹੀਂ ਹੈ। ਕਿਉਂਕਿ ਖੁਦਾ ਦੇ ਦਿੱਤੇ ਜਾਂਦੇ ਰਹੇ ਇਮਤਿਹਾਨਾਂ ਵਿਚ ਉਹ ਖੁਦ ਨੂੰ ਸੱਚਾ ਸਾਜਿਦ ਸਿੱਧ ਨਾ ਕਰ ਸਕਿਆ।

ਖੁਦਾ ਨੂੰ ਸਜਦਾ ਕਰਨ ਦੇ ਲਈ ਆਦਮੀ ਆਸਾਨੀ ਨਾਲ ਤਿਆਰ ਹੋ ਜਾਂਦਾ ਹੈ। ਕਿਉਂਕਿ ਖੁਦਾ ਦੇ ਮੁਕਾਬਲੇ ਵਿਚ ਕਿਸੇ ਦੇ ਅੰਦਰ "ਮੈਂ ਉਸਤੋਂ ਵੱਡਾ ਹਾਂ" ਦੀ ਭਾਵਨਾ ਨਹੀਂ ਹੁੰਦੀ। ਜਦ ਕਿ ਇਨਸਾਨ ਦੇ ਮੁਕਾਬਲੇ ਵਿਚ ਵੱਖੋ-ਵੱਖਰੀਆਂ ਭਾਵਨਾਤਮਕ ਗਿਰਹਾਂ (ਗੰਡਾਂ), ਮਾਨਤਾਵਾਂ ਮਨ ਵਿਚ ਪਈਆਂ ਹੁੰਦੀਆਂ ਹਨ ਜੋ ਇਕ ਇਨਸਾਨ ਤੋਂ ਦੂਸਰੇ ਇਨਸਾਨ ਨੂੰ ਕਬੂਲਣ ਤੋਂ ਰੋਕਦੀਆਂ ਹਨ, ਰੱਬ ਕਿਸੇ ਇਨਸਾਨ ਦਾ ਮੁਖਾਲਫ਼ ਨਹੀਂ ਹੋ ਸਕਦਾ ਜਦਕਿ ਇੱਕ ਇਨਸਾਨ ਦੂਸਰੇ ਇਨਸਾਨਾਂ ਨੂੰ ਬਹੁਤ ਜਲਦੀ ਆਪਣਾ ਮੁਖਾਲਫ਼ ਸਮਝਣ ਲੱਗਦਾ ਹੈ ਅਤੇ ਉਸਦੇ ਸਾਹਮਣੇ ਝੁਕਣਾ ਆਪਣੀ ਮਰਿਯਾਦਾ ਜਾਂ ਸਨਮਾਨ ਦਾ ਸਵਾਲ ਬਣਾ ਲੈਂਦਾ ਹੈ। ਖੁਦਾ ਦੇ ਮੁਕਾਬਲੇ ਆਦਮੀ ਦੀ ਮਨੋਬਿਰਤੀ, ਕੰਗਾਲੀ ਅਤੇ ਨਿਰਧਨਤਾ ਦੀ ਮਨੋਬਿਰਤੀ ਹੁੰਦੀ ਹੈ। ਖੁਦਾ ਸਿਰਫ ਦੇਣ ਵਾਲਾ ਹੈ। ਉਸਨੂੰ ਕਿਸੇ ਤੋਂ ਲੈਣ ਦੀ ਜ਼ਰੂਰਤ ਨਹੀਂ। ਪਰ ਇਨਸਾਨਾਂ ਦਾ ਮਾਮਲਾ ਵੱਖ ਹੈ। ਇੱਥੋਂ ਤੱਕ ਕਿ ਇਕ ਵਿਅਕਤੀ ਦੂਸਰੇ ਵਿਅਕਤੀ ਦੇ ਸਾਹਮਣੇ ਝੁਕਦਾ ਹੈ ਤਾਂ ਉਹ ਉਸਨੂੰ ਕੁਝ-ਨ-ਕੁਝ ਦਿੰਦਾ ਹੈ। ਕਦੇ ਚੰਗੇ ਸ਼ਬਦ, ਕਦੇ ਦੂਸਰਿਆਂ ਦੀ ਸੱਚਾਈ ਦੀ ਸਵੀਕ੍ਰਿਤੀ, ਕਦੇ ਉਸ ਦੇ

ਆਰਥਿਕ ਜਾਂ ਭੌਤਿਕ ਅਧਿਕਾਰਾਂ ਦੀ ਅਦਾਇਗੀ, ਕਦੇ ਕਿਸੇ ਨੂੰ ਵੱਡਾ ਪਾ ਕੇ ਖੁਦ ਪਿੱਛੇ ਹੱਟ ਜਾਂਦਾ ਹੈ ਅਤੇ ਉਸ ਨੂੰ ਅੱਗੇ ਵਧਾਉਂਦਾ ਹੈ, ਕਦੇ ਕਿਸੇ ਕਮਜ਼ੋਰੀ ਤੇ ਕਾਬੂ ਪਾ ਲੈਣ ਦੇ ਬਾਵਜੂਦ ਉਸ ਦੀ ਇੱਜ਼ਤ ਲਈ ਉਸ ਨੂੰ ਛੱਡ ਦੇਣਾ ਹੈ। ਕਦੇ ਕਿਸੇ ਬੰਦੇ ਦੀ ਅਚਾਨਕ ਹੋਈ ਗ਼ਲਤੀ ਦਾ ਫ਼ਾਇਦਾ ਉਠਾਉਣ ਦਾ ਮੌਕਾ ਮਿਲਦੇ ਹੋਏ ਵੀ ਇਨਸਾਫ਼ ਦੇ ਲਈ ਚੁੱਪ ਰਹਿਣਾ। ਕਦੇ ਸਾਹਮਣੇ ਵਾਲੇ ਤੋਂ ਮਿਲਣ ਵਾਲੇ ਮੁਨਾਫ਼ੇ ਨੂੰ ਅਸੂਲ ਦੇ ਲਈ ਮੁਨਾਫ਼ਾਹੀਨ ਵਿਅਕਤੀ ਦਾ ਸਾਥ ਦੇਣਾ। ਭਾਵ ਹਰ ਕਿਸੇ ਵਿਅਕਤੀ ਦੇ ਅੱਗੇ ਝੁਕਣ ਦਾ ਅਰਥ ਉਸਨੂੰ ਕੁਝ ਦੇਣ ਦਾ ਸਵਾਲ ਹੁੰਦਾ ਹੈ। ਇਕ ਵਿਅਕਤੀ ਨੂੰ ਦੂਸਰੇ ਦੇ ਸਾਹਮਣੇ ਇਨਸਾਫ਼ ਦਾ ਰਵੱਈਆ ਅਪਨਾਉਣ ਦੇ ਲਈ ਉਸਨੂੰ ਆਪਣੀਆਂ ਭਾਵਨਾਤਮਕ ਗਿਰਹਾਂ (ਗੰਢਾਂ) ਨੂੰ ਤੋੜਨਾ ਪੈਂਦਾ ਹੈ। ਜਦ ਉਹ ਕਿਸੇ ਪ੍ਰਤੀਨਿਧੀ ਦਾ ਸਨਮਾਨ ਕਰਦਾ ਹੈ ਤਾਂ ਉਹ ਆਪਣੀ ਇੱਜ਼ਤ ਨੂੰ ਖ਼ਤਰੇ ਵਿਚ ਪਾਉਣ ਦੀ ਕੀਮਤ ਤੇ ਹੁੰਦਾ ਹੈ। ਇਹ ਚੀਜ਼ਾਂ ਖੁਦਾ ਦੇ ਸਜਦੇ ਦੇ ਮੁਕਾਬਲੇ ਵਿਚ "ਆਦਮ" ਦੇ ਅੱਗੇ ਝੁਕਣ ਲਈ ਕਿਸੇ ਇਨਸਾਨ ਦੇ ਲਈ ਬੇਹੱਦ ਮੁਸ਼ਕਿਲ ਬਣਾ ਦਿੰਦੀ ਹੈ। ਪਰ ਇਨਸਾਨ ਦਾ ਅਸਲੀ ਇਮਤਿਹਾਨ ਇੱਥੇ ਹੋ ਰਿਹਾ ਹੈ। ਇਹੀ ਉਹੀ ਮੁਕਾਮ ਹੈ। ਇਹ ਉਹੀ ਅਸਲ ਕੁਰਬਾਨੀ ਹੈ, ਜੋ ਹਰ ਇਕ ਨੂੰ ਆਪਣੇ ਖ਼ੁਦਾ ਦੀ ਰਜ਼ਾ ਲਈ ਦੇਣੀ ਹੈ। ਜੋ ਇਸ ਕੁਰਬਾਨੀ ਦੇ ਲਈ ਤਿਆਰ ਨਾ ਹੋਵੇ, ਉਹ ਕਦੇ ਵੀ ਖ਼ੁਦਾ ਦਾ ਮਹਿਬੂਬ ਬੰਦਾ ਨਹੀਂ ਹੋ ਸਕਦਾ। ਚਾਹੇ ਉਹ ਜ਼ਾਹਰ ਤੌਰ ਤੇ ਖੁਦਾ ਨੂੰ ਸਜਦਾ ਕਰਨ ਵਾਲਾ ਹੋਵੇ ਜਾਂ ਸਜਦਾ ਨਾ ਕਰਨ ਵਾਲਾ ਹੋਵੇ।

ਉਹ ਸਭ ਤੋਂ ਵੱਡੀ ਹਕੀਕਤ ਅੱਲਾਹ ਰਬੁੱਲ ਆਲਮੀਨ ਹੈ। ਉਸ ਦੀ ਜਾਤ ਨੂੰ ਪਾ ਲੈਣਾ ਹੀ ਆਦਮੀ ਦੀ ਸਭ ਤੋਂ ਵੱਡੀ ਕਾਮਯਾਬੀ ਹੈ। ਮੌਜੂਦਾ ਦੁਨੀਆ ਵਿਚ ਆਦਮੀ ਜਿੱਥੇ ਆਪਣੇ ਰੱਬ ਨੂੰ ਪਾਉਂਦਾ ਹੈ। ਉਹ "ਸਜਦਾ" ਹੈ, ਪਰ ਸਜਦਾ ਉਸੇ ਸਮੇਂ ਸਜਦਾ ਬਣਦਾ ਹੈ, ਜਦੋਂ ਸਜਦੇ ਤੋਂ ਬਾਹਰ ਦੀ ਦੁਨੀਆਂ ਵਿਚ ਆਦਮੀ ਉਦਾਰਤਾ ਅਤੇ ਨਿਮਰਤਾ ਦਾ ਜੀਵਨ ਧਾਰਨ ਕਰ ਚੁੱਕਾ ਹੋਵੇ। ਅਜਿਹਾ ਵਿਅਕਤੀ ਆਪਣੀ ਭਾਵਨਾਤਮਕ ਹਾਲਤ ਦੇ ਹਿਸਾਬ ਨਾਲ ਇਸ ਯੋਗ ਹੋ ਜਾਂਦਾ ਹੈ ਕਿ ਉਹ ਖੁਦਾ ਦੇ ਨੂਰ ਅਤੇ ਉਸਦੀ ਚਮਕ ਦਾ ਗ੍ਰਾਹਕ ਬਣ ਸਕੇ। ਉਸਦੇ ਲਈ ਸਜਦਾ ਵਾਸਤਵਿਕ ਰੂਪ ਵਿਚ ਰੱਬੁਲ ਆਲਮੀਨ ਨਾਲ ਮੁਲਾਕਾਤ ਦਾ ਮੁਕਾਮ ਬਣ ਜਾਂਦਾ ਹੈ। ਇਸਦੇ ਉਲਟ ਜੋ ਵਿਅਕਤੀ ਸਜਦੇ ਤੋਂ ਬਾਹਰ ਦੀ ਜ਼ਿੰਦਗੀ ਵਿਚ ਖੁਦਪਸੰਦ ਅਤੇ ਹੰਕਾਰੀ ਬਣਿਆ ਰਹੇ। ਉਸਦਾ ਸਜਦਾ ਬੇਖ਼ਬਰੀ ਅਤੇ

ਅਸੰਪਰਕਤਾ ਦਾ ਸਜਦਾ ਹੁੰਦਾ ਹੈ। ਉਸ ਦਾ ਸਜਦਾ ਉਸ ਨੂੰ ਖੁਦਾ ਤੋਂ ਨਹੀਂ ਮਿਲਾਂਦਾ। ਉਸ ਦਾ ਸਜਦਾ ਉਸਨੂੰ ਖੁਦਾ ਦੇ ਕਰੀਬ ਨਹੀਂ ਕਰਦਾ।

## ਤੌਹੀਦ ਦਾ ਸੰਕਲਪ

ਬ੍ਰਹਿਮੰਡ (ਕਾਇਨਾਤ) ਦਾ ਇੱਕ ਰਚਨਾਕਾਰ ਹੈ। ਉਸਨੇ ਆਪਣੀ ਯੋਜਨਾ ਦੇ ਅਨੁਸਾਰ ਇਸਨੂੰ ਬਣਾਇਆ ਹੈ ਅਤੇ ਚਲਾ ਰਿਹਾ ਹੈ। ਜਿਸ ਤਰ੍ਹਾਂ ਸਾਰੀ ਸ੍ਰਿਸ਼ਟੀ ਖੁਦਾ ਦੀ ਆਗਿਆ ਦਾ ਪਾਲਨ ਕਰ ਰਹੀ ਹੈ, ਉਸੇ ਤਰ੍ਹਾਂ ਇਨਸਾਨ ਦੇ ਲਈ ਜ਼ਰੂਰੀ ਇਹ ਹੈ ਕਿ ਉਹ ਆਪਣੇ ਰਚਨਹਾਰ ਦਾ ਆਗਿਆਕਾਰੀ ਬਣ ਕੇ ਜ਼ਿੰਦਗੀ ਗੁਜ਼ਾਰੇ। ਸਾਰੇ ਨਬੀ ਇਹ ਦੱਸਣ ਦੇ ਲਈ ਆਏ ਅਤੇ ਸ੍ਰਿਸ਼ਟੀ ਆਪਣੇ ਪੂਰੇ ਅਸਤਿਤਵ ਨਾਲ ਹਰ ਪਲ ਆਦਮੀ ਨੂੰ ਇਹੀ ਸਬਕ ਦੇ ਰਹੀ ਹੈ ਇਹ ਹੈ– ਇਸਲਾਮੀ ਤੌਹੀਦ ਅਤੇ ਇਸ ਨਿਬੰਧ ਵਿਚ ਮੈਂ ਤੌਹੀਦ ਦੇ ਦ੍ਰਿਸ਼ਟੀਕੌਣ ਦੀ ਵਿਆਖਿਆ ਕਰਨੀ ਹੈ।

ਕੀ ਤੁਹਾਨੂੰ ਸ਼ੱਕ ਹੈ, ਅੱਲਾਹ ਦੇ ਬਾਰੇ ਵਿਚ ਜਿਸਨੇ ਜ਼ਮੀਨ ਅਤੇ ਅਸਮਾਨ ਨੂੰ ਅਲੱਗ ਕੀਤਾ। (ਇਬਰਾਹਿਮ–।0) ਕੁਰਆਨ ਦਾ ਇਹ ਇਰਸ਼ਾਦ ਬਜ਼ਾਹਿਰ ਇਕ ਸਵਾਲ ਹੈ। ਪਰ ਅਸਲੀਅਤ ਵਿਚ ਸਵਾਲ ਦਾ ਜਵਾਬ ਹੈ। ਇਸ ਆਇਤ ਵਿਚ ਫਾਤਿਰ (ਫਾੜਨ ਵਾਲਾ) ਦਾ ਸ਼ਬਦ ਜ਼ੋ ਖੁਦਾਵੰਦੀ ਦੇ ਹੱਕ ਵਿਚ ਇਕ ਕਦਾਚਿਤ ਦਲੀਲ ਹੈ। ਜਿਸਨੂੰ ਦੂਸਰੇ ਮੁਕਾਮ ਤੇ ਇਹਨਾਂ ਲਫ਼ਜਾਂ ਵਿਚ ਇਸ ਤਰ੍ਹਾਂ ਬਿਆਨ ਕੀਤਾ ਗਿਆ ਹੈ ਕਿ ਇਨਕਾਰ ਕਰਨ ਵਾਲਿਆ ਨੇ ਨਹੀਂ ਦੇਖਿਆ ਕਿ ਜ਼ਮੀਨ ਅਤੇ ਅਸਮਾਨ ਆਪਸ ਵਿਚ ਮਿਲੇ ਹੋਏ ਸੀ। ਫਿਰ ਅਸੀਂ ਉਹਨਾਂ ਨੂੰ ਜੁਦਾ ਕਰ ਦਿੱਤਾ (ਸੂਰਾ–ਅੰਬੀਆ–30)। ਅੰਦਾਜ਼ਾ ਲਗਾਇਆ ਗਿਆ ਹੈ ਕਿ ਬ੍ਰਹਿਮੰਡ ਦਾ ਵਰਤਮਾਨ ਘੇਰਾ ਘੱਟ ਤੋਂ ਘੱਟ ਦਸ ਹਜ਼ਾਰ ਮਿਲੀਅਨ ਸਾਲ ਨੂਰ (ਪ੍ਰਕਾਸ਼) ਹੈ। ਅੰਤਰਿਕਸ਼ ਅਧਿਐਨ ਦੇ ਅਨੁਸਾਰ ਕਾਇਨਾਤ ਜਾਂ ਬ੍ਰਹਿਮੰਡ ਕਿਸੇ ਇਕ ਸਥਿਤੀ ਵਿਚ ਠਹਿਰਿਆ ਹੋਇਆ ਨਹੀਂ ਹੈ। ਬਲਕਿ ਗਤੀ ਨਾਲ ਆਪਣੇ ਚਾਰੇ ਪਾਸੇ ਫੈਲ ਰਹੀ ਹੈ। ਇਹ ਕਿਰਿਆ ਨਿਰੰਤਰ ਜਾਰੀ ਹੈ। ਇਸਦਾ ਮਤਲਬ ਇਹ ਹੈ ਕਿ ਅਤੀਤ ਵਿਚ ਕਦੇ ਵੀ ਪੂਰਾ ਬ੍ਰਹਮੰਡ ਸਿਮਟੀ ਹੋਈ ਸਥਿਤੀ ਵਿਚ ਸੀ। ਅੰਤਰਿਕਸ਼ ਵਿਗਿਆਨੀਆਂ ਦੇ ਅਨੁਸਾਰ ਸ਼ੁਰੂ ਵਿਚ ਪੂਰਨ ਬ੍ਰਹਿਮੰਡ

ਇਕ ਵੱਡੇ ਪਰਮਾਣੂ (Super Atom) ਦੀ ਸ਼ਕਲ ਵਿਚ ਸੀ। ਉਸਦੇ ਬਹੁਤ ਸਾਰੇ ਤੱਤ ਪੂਰੀ ਸ਼ਕਤੀ ਦੇ ਨਾਲ ਅੰਦਰ ਦੇ ਵੱਲ ਖਿੱਚੇ ਹੋਏ ਸੀ। ਤਕਰੀਬਨ ।5 ਬਿਲੀਅਨ (ਬਿਲੀਅਨ-।0 ਅਰਬ) ਸਾਲ ਪਹਿਲਾਂ ਇਹਨਾਂ ਆਰੰਭਿਕ ਤੱਤਾਂ ਵਿਚੋਂ ਇਕ ਧਮਾਕਾ ਜਾਂ ਊਰਜਾ ਸਖ਼ਲਨ (Energy Release) ਦੀ ਘਟਨਾ ਹੋਈ। ਜਿਸਦੇ ਨਤੀਜੇ ਵਿਚ ਮਹਾਂਪਰਮਾਣੂ ਦੇ ਅੰਸ਼ ਆਪਣੇ ਕੇਂਦਰ ਤੋਂ ਟੁੱਟ ਕੇ ਆਪਣੇ ਚਾਰੇ ਪਾਸੇ ਫੈਲ ਗਏ ਤਾਂ ਕਿ ਵਰਤਮਾਨ ਬ੍ਰਹਿਮੰਡ ਨੂੰ ਅਸਤਿਤਵ ਦੇ ਸਕੇ। ਮਹਾਂਪਰਮਾਣੂ ਦੇ ਅੰਦਰ ਉਸ ਸਮੇਂ ਜੋ ਕਾਰਨ ਕੰਮ ਕਰ ਰਹੇ ਸੀ। ਉਹ ਸਿਰਫ ਅੰਦਰ ਦੇ ਵੱਲ ਹੀ ਸਿਮਟ ਗਏ ਸੀ। ਆਪਣੇ ਮੌਲਿਕ ਵਿਧਾਨ ਦੇ ਪ੍ਰਤੀਕੂਲ ਉਸਦੇ ਅੰਸ਼ਾ ਦਾ ਬਾਹਰ ਦੇ ਵੱਲ ਯਾਤਰਾ ਸ਼ੁਰੂ ਕਰਨਾ ਜ਼ਰੂਰੀ ਰੂਪ ਵਿਚ ਕਿਸੇ ਬਾਹਰੀ ਸ਼ਕਤੀ ਦੀ ਦਖ਼ਲ ਅੰਦਾਜੀ ਨਾਲ ਹੀ ਸੰਭਵ ਸੀ। ਇਹ ਘਟਨਾ ਸਾਨੂੰ ਮਜ਼ਬੂਰ ਕਰਦੀ ਹੈ ਕਿ ਅਸੀਂ ਬ੍ਰਹਿਮੰਡ ਦੇ ਅੰਦਰ ਇਕ ਆਜ਼ਾਦ ਹਸਤੀ ਦਾ ਵਜ਼ੂਦ ਸਵੀਕਾਰ ਕਰੀਏ, ਜੋ ਸਾਰੀਆਂ ਸ਼ਕਤੀਆ ਦਾ ਮਾਲਕ ਹੈ ਅਤੇ ਜਿਸਨੇ ਆਪਣੇ ਵਿਵੇਕਪੂਰਨ ਕਰਮ ਨਾਲ ਆਰਭਿੰਕ ਤੱਤ ਵਿਚ ਹਰਕਤ ਅਤੇ ਗਤੀ ਪੈਦਾ ਕੀਤੀ।

"ਜ਼ਮੀਨ ਅਤੇ ਅਸਮਾਨ ਵਿਚ ਜੇਕਰ ਇਕ ਖੁਦਾ ਤੋਂ ਇਲਾਵਾ ਕੋਈ ਹੋਰ ਖੁਦਾ ਹੁੰਦਾ ਤਾਂ ਜ਼ਰੂਰ ਹੀ ਉਹਨਾਂ ਵਿਚ ਵਿਗਾੜ ਪੈਦਾ ਹੋ ਜਾਂਦਾ (ਸੂਰਾ- ਅੰਬਿਯਾਨ-22)। ਕੁਰਆਨ ਦੇ ਇਹ ਸ਼ਬਦ ਉਸ ਬ੍ਰਹਿਮੰਡੀ ਘਟਨਾ ਨੂੰ ਬਿਆਨ ਕਰ ਰਹੇ ਹਨ ਜੋ ਇਸ ਗੱਲ ਦਾ ਪ੍ਰਮਾਣ ਦਿੰਦੀ ਹੈ ਕਿ ਇਹ ਸਰਵ ਸ਼ਕਤੀ ਸਿਰਫ ਇਕ ਹੈ, ਵਧੇਰੇ ਨਹੀਂ। ਸਾਰੇ ਭੌਤਿਕ ਵਿਗਿਆਨੀਆਂ ਨੇ ਹੈਰਾਨੀਜਨਕ ਰੂਪ ਵਿਚ ਇਸਦੀ ਪੁਸ਼ਟੀ ਕੀਤੀ ਹੈ ਕਿ ਪੂਰੀ ਕਾਇਨਾਤ ਇਕ ਹੀ ਕਾਨੂੰਨ ਤਹਿਤ ਚੱਲ ਰਹੀ ਹੈ। ਜੋ ਵਿਧਾਨ ਧਰਤੀ ਤੇ ਕੰਮ ਕਰ ਰਹੇ ਹਨ ਉਹੀ ਸਹੀ ਰੂਪ ਵਿਚ ਮਸਤਿਕ ਰੂਪ ਵਿਚ ਵਿਵੇਕ ਹੋ ਕੇ ਕੰਮ ਕਰ ਰਹੇ ਹਨ। ਇਹੀ ਵਿਸ਼ਵਾਸ਼ ਸੀ ਜਿਸਨੇ ਮਨੁੱਖ ਨੂੰ ਖ਼ਰਬਾਂ ਡਾਲਰ ਖਰਚ ਕਰ ਕੇ ਬ੍ਰਹਿਮੰਡੀ ਯੰਤਰ ਬਣਾਉਣ ਦੀ ਪ੍ਰੇਰਣਾ ਦਿੱਤੀ, ਜਿਸ ਨੂੰ ਉਹਨਾਂ ਨੇ ਆਪਣੇ ਅੰਦਾਜ਼ੇ ਅਨੁਸਾਰ ਚੰਦਰਮਾ ਅਤੇ ਮੰਗਲ ਤੇ ਉਤਾਰ ਸਕਣ ਵਿਚ ਕਾਮਯਾਬੀ ਹਾਸਿਲ ਕੀਤੀ। ਜੇਕਰ ਸਾਰਾ ਬ੍ਰਹਮੰਡ ਇਕ ਕਾਨੂੰਨ ਦੇ ਤਹਿਤ ਕੰਮ ਨਹੀਂ ਕਰ ਰਿਹਾ ਹੁੰਦਾ ਤਾਂ ਸਾਡੀਆਂ ਦੂਰਬੀਨਾਂ ਵਿਆਪਕ ਬ੍ਰਹਿਮੰਡ ਵਿਚ 8000 ਮਿਲੀਅਨ (ਮਿਲੀਅਨ-20 ਲੱਖ ਸਾਲ ਪ੍ਰਕਾਸ਼) ਤੱਕ ਨਾ ਦੇਖ ਸਕਦੀਆਂ, ਅਤੇ ਸਾਡੇ ਸੰਸਾਰਿਕ ਤੇ ਸਾਰੇ ਭੌਤਿਕ ਗਿਆਨ ਆਪਣੀ ਅਹਿਮੀਅਤ ਅਚਾਨਕ ਖੋ ਦਿੰਦੇ।

ਕਾਇਨਾਤ ਦਾ ਇਸ ਕਦਰ ਸਹੀ ਤੌਰ ਤੇ ਇਕਮਾਤਰ ਸਥਿਤੀ ਜਾਂ ਵਹਿਦਾਨੀ ਸਥਿਤੀ ਹੋਣਾ ਦੱਸਦਾ ਹੈ ਕਿ ਉਹ ਸਿਰਫ ਇਕ ਵਾਹਿਦ ਖੁਦਾ ਦੇ ਕੰਟਰੋਲ ਅਤੇ ਨਿਯੰਤਰਣ ਵਿਚ ਹੈ। ਜੇਕਰ ਕਾਇਨਾਤ ਕਈ ਖੁਦਾਵਾਂ ਦੇ ਨਿਯੰਤਰਣ ਵਿਚ ਹੁੰਦੀ ਤਾਂ ਯਕੀਨਨ ਇਸ ਵਿਚ ਬਿਖਰਾਉ ਪੈਦਾ ਹੋ ਜਾਂਦਾ ਅਤੇ ਭਿੰਨ ਖੁਦਾਵਾਂ ਦੀ ਕੋਸ਼ਿਸ਼ ਵਿਚ ਬਿਖਰ-ਬਿਖਰ ਕੇ ਰਹਿ ਜਾਂਦਾ। ਫਿਰ ਇਹ ਜ਼ਮੀਨ ਤੇ ਇਕ ਵਿਧਾਨ ਲਾਗੂ ਹੁੰਦਾ ਅਤੇ ਗ੍ਰਹਿਆਂ ਤੇ ਦੂਸਰੇ ਵਿਧਾਨ ਲਾਗੂ ਹੁੰਦੇ।

ਇਸ ਸਿਲਸਿਲੇ ਵਿਚ ਕੋਈ ਗੱਲ ਅਹਿਮੀਅਤ ਨਹੀਂ ਰੱਖਦੀ ਕਿ-''ਖੁਦਾ ਜੇਕਰ ਹੈ ਤਾਂ ਸਾਨੂੰ ਨਜ਼ਰ ਕਿਉਂ ਨਹੀਂ ਆਉਂਦਾ।'' ਅਸੀਂ ਇਕ ਅਜਿਹੀ ਦੁਨੀਆਂ ਵਿਚ ਹਾਂ ਜਿੱਥੇ ਸਾਡੇ ਲਈ ਇਸ ਦੇ ਇਲਾਵਾ ਹੋਰ ਕੋਈ ਚਾਰਾ ਨਹੀਂ ਕਿ ਵਸਤੂਆਂ ਨੂੰ ਦੇਖੇ ਬਗੈਰ ਮੰਨ ਲਈਏ। ਇਹ ਸਿਰਫ ਰੱਬ ਦੀ ਸ਼ਰਧਾ ਦਾ ਸਵਾਲ ਨਹੀਂ ਹੈ। ਜਿਸ ਕਾਇਨਾਤ ਵਿਚ ਰਹਿੰਦੇ ਹਾਂ ਜਿਸਨੂੰ ਅਸੀਂ ਮੰਨਦੇ ਹਾਂ, ਉਸ ਵਿਚ ਬੇਸ਼ੁਮਾਰ ਵਸਤੂਆਂ ਹਨ, ਜਿਨ੍ਹਾਂ ਨੂੰ ਅਸੀਂ ਨਹੀਂ ਦੇਖਦੇ ਅਤੇ ਨਾ ਹੀ ਦੇਖ ਸਕਦੇ ਹਾਂ। ਪਰੰਤੂ ਇਸਦੇ ਬਾਵਜੂਦ ਅਸੀਂ ਉਹਨਾਂ ਨੂੰ ਮੰਨਣ ਲਈ ਮਜ਼ਬੂਰ ਹਾਂ। ਰੱਬ ਦੇ ਇਲਾਵਾ ਮੌਜੂਦਾ ਕੁਦਰਤ ਵਿਚ ਕੋਈ ਵੀ ਈਮਾਨ-ਬਿਲ-ਗੈਬ (ਨਿਪਥ ਤੇ ਵਿਸ਼ਵਾਸ਼) ਦਾ ਤਰੀਕਾ ਅਪਣਾਉਣ ਤੋਂ ਬਗੈਰ ਨਹੀਂ ਸਮਝ ਸਕਦੇ। ਉਦਾਹਰਨ ਦੇ ਤੌਰ ਤੇ ਪ੍ਰਮਾਣੂ ਵਿਚ ਕਈ ਪ੍ਰਕਾਰ ਦੇ ਕਣ ਸਵੀਕਾਰ ਕੀਤੇ ਗਏ ਹਨ। ਉਹਨਾਂ ਵਿਚੋਂ ਇਕ ਨਿਉਟ੍ਰੋਨ (Neutrino) ਹੈ।ਇਹ ਕਿਹਾ ਜਾਂਦਾ ਹੈ ਕਿ ਇਸ ਕਣ ਵਿਚੋਂ ਕੋਈ ਬਿਜਲੀ ਨਹੀਂ ਲੰਘਦੀ ਇੱਥੋਂ ਤੱਕ ਉਸ ਵਿਚ ਕੋਈ ਤੱਤ (Mass) ਵੀ ਨਹੀਂ ਹੁੰਦਾ ਭਾਵੇਂ ਉਹ ਇਕ ਅਵਸਤੂ ਅਸਤਿਤਵ ਹੈ। ਇਕ ਵਿਗਿਆਨੀ ਦੇ ਸ਼ਬਦਾਂ ਵਿਚ Neutrino is a tiny bundle of Nothing. (3.1.1979)

ਨਿਉਟ੍ਰੋਨ ਵਸਤੂਹੀਨਤਾ ਦਾ ਇਕ ਛੋਟਾ ਜਿਹਾ ਪੁਲੰਦਾ ਹੈ। ਫਿਰ ਉਹ ਵਸਤੂਹੀਨਤਾ ਦਾ ਅਸਤਿਤਵ ਕਿਉਂ ਸਵੀਕਾਰ ਕੀਤਾ ਜਾਂਦਾ ਹੈ। ਕਾਰਣ ਇਹ ਹੈ ਕਿ ਪਰਮਾਣੂ ਵਿਚ ਕੁਝ ਅਜਿਹੇ ਵਿਸ਼ੇਸ਼ ਤੱਤ ਹਨ, ਜਿਨ੍ਹਾਂ ਨੂੰ ਸਮਝਣ ਲਈ ਉਹੀ ਪ੍ਰਮਾਣੂ ਢਾਂਚੇ ਦਾ ਅਕਣ(Non-Particle) ਅਸਤਿਤਵ ਸਵੀਕਾਰ ਕਰ ਲਿਆ ਜਾਂਦਾ ਹੈ। ਇਹ ਦੱਸੇ ਗਏ ਜਾਂ ਮੰਨ ਲਏ ਗਏ ਨਿਊਟ੍ਰਾਨਾਂ ਦੀ ਅਜੀਬੋ-ਗਰੀਬ ਵਿਸ਼ੇਸ਼ਤਾ ਵਿਚ ਇਕ ਇਹ

ਵੀ ਹੈ ਕਿ ਉਹ ਕਿਸੇ ਵੀ ਭੌਤਿਕ ਸਰੀਰ ਤੋਂ ਬਿਨ੍ਹਾਂ ਰੋਕ-ਟੋਕ ਗੁਜ਼ਰ ਸਕਦਾ ਹੈ। ਇੱਥੋਂ ਤੱਕ ਕਿ ਉਹ ਪੂਰੇ ਭੂ-ਮੰਡਲ ਨੂੰ ਅੰਦਰ ਤੋਂ ਪਾਰ ਕਰਦਾ ਹੋਇਆ ਆਪਣੀ ਯਾਤਰਾ ਪਾਰ ਕਰ ਸਕਦਾ ਹੈ। ਨਿਊਟ੍ਰੋਨਾਂ ਦੀ ਇਸ ਵਿਸ਼ੇਸ਼ਤਾ ਨੂੰ ਉਪਯੋਗੀ ਬਣਾਉਣ ਲਈ ਅਮਰੀਕਾ ਵਿਚ ਪ੍ਰਯੋਗ ਕੀਤੇ ਜਾ ਰਹੇ ਹਨ। ਵਿਗਿਆਨੀਆਂ ਦਾ ਵਿਚਾਰ ਹੈ ਕਿ ਜੇਕਰ ਨਿਊਟ੍ਰੋਨਾਂ ਦੀ ਇਸ ਵਿਸ਼ੇਸ਼ਤਾ ਨੂੰ ਉਪਯੋਗੀ ਬਣਾਇਆ ਜਾ ਸਕਿਆ ਤਾਂ ਸੰਚਾਰ ਦੀ ਦੁਨੀਆਂ ਵਿਚ ਇਕ ਅਦਭੁੱਤ ਇਨਕਲਾਬ ਆ ਜਾਵੇਗਾ। ਕਾਇਨਾਤ ਵਿਚ ਕਿਸੇ ਚੀਜ਼ ਨੂੰ ਵਿਵਹਾਰਿਕ ਰੂਪ ਤੋਂ "ਵੇਖਣਾ" ਇੰਨ੍ਹਾਂ ਅਸੰਭਵ ਹੈ ਕਿ ਵਿਗਿਆਨ ਦਰਸ਼ਨ ਵਿਚ ਖੁਦ ਇਸ ਬਾਰੇ ਮਤਭੇਦ ਹੋ ਗਿਆ ਹੈ ਕਿ ਉਹ ਕੁਦਰਤ ਨੂੰ ਇਕ ਬਾਹਰੀ (Objective) ਘਟਨਾ ਮੰਨਣ ਜਾਂ ਦਿਮਾਗੀ ਜਾਂ ਅੰਦਰੂਨੀ (Subjective) ਰੂਪ ਵਿਚ ਮਹਿਸੂਸ ਕਰਨ ਵਾਲੀ।

ਰੱਬ ਨੂੰ ਮੰਨਣਾ ਕਦੇ ਇਨਸਾਨ ਲਈ ਇਨ੍ਹਾਂ ਮੁਸ਼ਕਿਲ ਨਹੀਂ ਰਿਹਾ, ਜਿਨ੍ਹਾਂ ਖੁਦਾ ਦਾ ਸਹੀ ਖਿਆਲ ਕਾਇਮ ਕਰਨਾ। ਸਾਰੇ ਇਤਿਹਾਸ ਵਿਚ ਇਨਸਾਨ ਖੁਦਾ ਨੂੰ ਮੰਨਦਾ ਆ ਰਿਹਾ ਹੈ ਅਤੇ ਅੱਜ ਵੀ ਭੂ-ਮੰਡਲ ਦੀ ਆਬਾਦੀ ਦਾ ਬਹੁਤ ਵੱਡਾ ਹਿੱਸਾ ਰੱਬ ਦੇ ਵਜੂਦ ਨੂੰ ਸਵੀਕਾਰਦਾ ਹੈ। ਪਰੰਤੂ ਅਸਲ ਕਮੀ ਹਮੇਸ਼ਾ ਇਹੀ ਰਹੀ ਹੈ ਕਿ ਖੁਦਾ ਨੂੰ ਮੰਨਣ ਦੇ ਬਾਵਜੂਦ ਲੋਕ ਉਸਦੇ ਨਾਲ ਅਜਿਹੀਆਂ ਆਸਥਾਵਾਂ ਜਮ੍ਹਾਂ ਕਰ ਲੈਂਦੇ ਹਨ, ਜਿਸਦੇ ਕਾਰਨ ਮੰਨਣਾ ਜਾਂ ਨਾ-ਮੰਨਣਾ ਦੋਵੇਂ ਸਮਾਨ ਹੋ ਜਾਂਦੇ ਹਨ। ਕਿਸੇ ਨੇ ਰੱਬ ਨੂੰ ਮੰਨਦੇ ਹੋਏ ਉਸਦੀ ਅਜਿਹੀ ਕਲਪਨਾ ਬਣਾਈ ਹੈ ਕਿ ਖੁਦਾ ਦਾ ਕੋਈ ਪੱਕਾ ਅਤੇ ਸਥਾਈ ਅਸਤਿਤਵ ਹੀ ਸ਼ੰਕਾਮਈ ਹੋ ਗਿਆ ਹੈ। ਕਿਸੇ ਨੇ ਖੁਦਾ ਨੂੰ ਮੰਨਿਆ ਪਰ ਉਸਦੇ ਨਾਲ ਉਸਦੇ ਅਜਿਹੇ ਸ਼ਰੀਕਾਂ ਅਤੇ ਉਸ ਦੀ ਬਾਰਗਾਹ ਦੇ ਨਜ਼ਦੀਕ ਲੋਕਾਂ ਦੀ ਕਲਪਨਾ ਵੀ ਕਰ ਲਈ ਕਿ ਜਿਸ ਤੋਂ ਬਾਅਦ ਖੁਦਾ ਦੀ ਹੈਸੀਅਤ ਅਰਥਹੀਨ ਹੋ ਕੇ ਰਹਿ ਗਈ।

ਰੱਬ ਦੇ ਮਾਮਲੇ ਵਿਚ ਬੇਰਾਹ ਹੋਣ ਦਾ ਕਾਰਨ ਸਿਰਫ ਇਕ ਹੀ ਰਿਹਾ। ਕੁਦਰਤ ਦੀਆਂ ਉਪਲੱਬਧ ਘਟਨਾਵਾਂ ਤੇ ਰੱਬ ਦਾ ਅੰਦਾਜ਼ਾ ਲਗਾਉਣਾ- ਇਨਸਾਨ ਦੇ ਇੱਥੇ ਪੁੱਤਰ-ਪੁੱਤਰੀਆਂ ਹੁੰਦੀਆਂ ਹਨ, ਇਸ ਲਈ ਮੰਨ ਲਿਆ ਗਿਆ ਹੈ ਕਿ ਖ਼ੁਦਾ ਦੇ ਵੀ ਪੁੱਤਰ-ਪੁੱਤਰੀਆਂ ਹੋਣਗੀਆਂ। ਇਸ ਤਰ੍ਹਾਂ ਇਕ ਮੁਕੱਦਸ ਖੁਦਾ ਦਾ ਖ਼ਾਨਦਾਨ ਤਿਆਰ ਹੋ ਗਿਆ। ਦੁਨੀਆਂ ਦੇ ਬਾਦਸ਼ਾਹ ਦੇ ਦਰਬਾਰ ਵਿਚ ਕੁਝ ਸਰਕਾਰ ਦੇ ਖ਼ਾਸ ਉਹਦੇ ਹੁੰਦੇ

ਇਸ ਲਈ ਕਲਪਨਾ ਕਰ ਲਈ ਗਈ ਕਿ ਰੱਬ ਦੇ ਇੱਥੇ ਵੀ ਕੁਝ ਨਿਕਟਵਰਤੀ ਲੋਕ ਹਨ, ਜਿੰਨ੍ਹਾਂ ਨੂੰ ਉਸਨੇ ਅਧਿਕਾਰ ਦੇ ਰੱਖਿਆ ਹੈ, ਜਿਨ੍ਹਾਂ ਦੀਆਂ ਉਹ ਗੱਲਾਂ ਸੁਣਦਾ ਹੈ। ਇਸ ਤਰ੍ਹਾਂ ਖੁਦਾ ਦੇ ਖਾਸ ਲੋਕਾਂ ਦਾ ਇਕ ਕਬੀਲਾ ਤਿਆਰ ਹੋ ਗਿਆ। ਕੁਦਰਤ ਵਿਚ ਬਹੁਤ ਸਾਰੀਆਂ ਤਾਕਤਾਂ ਕੰਮ ਕਰਦੀਆਂ ਹੋਈਆਂ ਨਜ਼ਰ ਆਉਂਦੀਆਂ ਹਨ। ਉਦਾਹਰਨ ਲਈ ਸੂਰਜ, ਸਿਤਾਰੇ, ਦਰਿਆ ਆਦਿ। ਮੰਨ ਲਿਆ ਗਿਆ ਹੈ ਕਿ ਇਹ ਸਭ ਰੱਬ ਦੀਆਂ ਸ਼ਰੀਕ ਹਸਤੀਆ ਹਨ ਅਤੇ ਵੱਡੇ ਰੱਬ ਨਾਲ ਮਿਲਕੇ ਖੁਦਾਈ ਨੂੰ ਚਲਾ ਰਹੇ ਹਨ। ਇਸ ਤਰ੍ਹਾਂ ਰੱਬ ਦਾ ਮਾਮਲਾ 'ਸੰਯੁਕਤ ਕਾਰੋਬਾਰ' ਦਾ ਮਾਮਲਾ ਬਣ ਗਿਆ ਹੈ।

ਕੁਦਰਤ ਨੂੰ ਪੂਜਣ ਦੇ ਇਸੇ ਤਰਕ ਨੇ ਦਾਰਸ਼ਨਿਕ ਵਿਵੇਕ ਵਿਚ ਪਹੁੰਚ ਕੇ ਅਸਤਿਤਵ ਦੇ ਏਕਤਾ ਦਾ ਰੂਪ ਧਾਰਨ ਕਰ ਲਿਆ ਹੈ। ਲੋਕਾਂ ਨੇ ਦੇਖਿਆ ਕਿ ਇਕ ਕੁਦਰਤ ਹੈ, ਜੋ ਇਨਸਾਨ ਤੋਂ ਲੈ ਕੇ ਤਾਰਿਆ ਤੱਕ ਬੇਸ਼ੁਮਾਰ ਵਸਤੂਆ ਨਾਲ ਭਰੀ ਹੋਈ ਹੈ। ਉਹ ਇਸ ਵਿਭਿੰਨਤਾ ਵਿਚ ਵਹਿਦਤ (ਇਕ) ਨੂੰ ਲੱਭਣਾ ਚਾਹੁੰਦੇ ਹਨ। ਉਹਨਾਂ ਨੇ ਕਿਹਾ ਕਿ ਇਕ ਸੰਪੂਰਨ ਖੁਦਾ ਹੈ ਜੋ ਆਪਣੇ ਆਪ ਨੂੰ ਵਿਭਿੰਨ ਰੂਪਾਂ ਵਿਚ ਵਿਅਕਤ ਕਰ ਰਿਹਾ ਹੈ। ਇਸ ਤਰ੍ਹਾਂ ਖੁਦਾ ਦੀ ਕਲਪਨਾ ਇਕ ਅਜਿਹੇ ਖਿਆਲ ਦੇ ਰੂਪ ਵਿਚ ਢਲ ਗਈ, ਜਿਸਦੀ ਆਪਣੀ ਕੋਈ ਹਸਤੀ ਨਹੀਂ ਸੀ। ਹਰ ਵਸਤੂ ਉਸ ਤੋਂ ਨਿਕਲਦੀ ਹੈ ਅਤੇ ਦੁਬਾਰਾ ਉਸੇ ਵਿਚ ਹੀ ਮਿਲ ਜਾਂਦੀ ਹੈ। ਇਸ ਤਸੱਵੁਰ ਅਤੇ ਖਿਆਲ ਨੇ 'ਇਨਸਾਨੀ ਖੁਦਾਵਾਂ' ਦੀ ਆਸਥਾ ਪੈਦਾ ਕੀਤੀ। ਇਹ ਮੰਨ ਲਿਆ ਗਿਆ ਹੈ ਕਿ ਕੁਝ ਲੋਕ ਆਪਣੀ ਨਿਰੰਤਰਤਾ ਨਾਲ ਆਪਣੀ ਸੰਸਾਰਿਕ ਹੈਸੀਅਤ ਨੂੰ ਇਸ ਤਰ੍ਹਾਂ ਨਕਾਰ ਦਿੰਦੇ ਹਨ ਕਿ ਉਹ ਜਿਉਂਦੇ ਜੀਅ ਰੱਬ ਨਾਲ ਮਿਲ ਜਾਂਦੇ ਹਨ ਅਤੇ ਆਪਣੇ ਜੀਵਨ ਕਾਲ ਵਿਚ ਹੀ ਇਸ ਤਰ੍ਹਾਂ ਉਸ ਖ਼ੁਦਾ ਦਾ ਅੰਸ਼ ਬਣ ਜਾਂਦੇ ਹਨ। ਜਿਸਦਾ ਅੰਸ਼ ਦੂਸਰੇ ਲੋਕ ਮਰਨ ਤੋਂ ਬਾਅਦ ਉਸਦੀ ਆਸਥਾ ਦੇ ਅਨੁਸਾਰ ਬਣਨ ਵਾਲੇ ਹਨ।

ਇਸਲਾਮ ਨੇ ਰੱਬ ਦੇ ਸਹੀ ਸੰਕਲਪ ਨੂੰ ਅਜਿਹੇ ਸਾਰੇ ਰਿਵਾਇਤੀ ਵਿਚਾਰਾਂ ਤੋਂ ਮੁਕਤ ਕੀਤਾ ਹੈ। ਉਸ ਨੇ ਦੱਸਿਆ ਹੈ ਕਿ ਇਸ ਦਾ ਹਰੇਕ ਵਾਧਾ ਅਸਲ ਵਿਚ ਰੱਬ ਦੀ ਆਸਥਾ ਨੂੰ ਨਕਾਰਨਾ ਹੈ। ਰੱਬ ਉਹੀ ਰੱਬ ਹੈ ਜੋ ਹਰ ਲਿਹਾਜ਼ ਨਾਲ ਏਕਤਾਈ ਦੀ ਵਿਸ਼ੇਸ਼ਤਾ ਰੱਖਦਾ ਹੋਵੇ। ਜੋ ਆਪਣੇ ਅਸਤਿਤਵ ਅਤੇ ਆਪਣੀ ਵਿਸ਼ੇਸ਼ਤਾ ਵਿਚ

ਸਹਿਕਾਰੀ ਜਾਂ ਸਾਂਝੇਦਾਰੀ ਦੇ ਸਾਰੇ ਨਮੂਨਿਆਂ ਤੋਂ ਮੁਕਤ ਹੋਵੇ। “ਕਹਿ ਦੇਵੋ ਕਿ ਅੱਲਾਹ ਇਕ ਹੈ, ਅੱਲਾਹ ਜਰੂਰਤਮੰਦ ਨਹੀਂ ਹੈ, ਉਸਦੀ ਕੋਈ ਔਲਾਦ ਨਹੀਂ ਹੈ, ਉਹ ਕਿਸੇ ਦੀ ਔਲਾਦ ਨਹੀਂ ਹੈ ਅਤੇ ਉਸਦੇ ਬਰਾਬਰ ਕੋਈ ਨਹੀਂ ਹੈ (ਸੂਰ: ਇਖ਼ਲਾਸ)। (112:1-3)

## ਤੌਹੀਦ ਦੀ ਵਿਵਹਾਰਿਕ ਮਹੱਤਤਾ

ਇਸਲਾਮ ਵਿਚ ਤੌਹੀਦ ਦੀ ਆਸਥਾ ਹੀਗਲ ਦੇ ਦਰਸ਼ਨ ਦੀ ਤਰ੍ਹਾਂ ਇਕ (Abstract Idea) ਬਸ ਇਕ ਵਿਚਾਰ ਦੀ ਹੈਸੀਅਤ ਨਹੀਂ ਰੱਖਦੀ। ਇਨਸਾਨ ਦੇ ਜੀਵਨ ਨਾਲ ਇਸਦਾ ਡੂੰਘਾ ਸੰਬੰਧ ਹੈ। ਇਸਲਾਮ ਦੇ ਨਜ਼ਦੀਕ ਉਹੀ ਵਿਅਕਤੀ ਇਕ ਰੱਬ ਨੂੰ ਮੰਣਨ ਵਾਲਾ (ਮੋਹਿਦ) ਹੈ ਜੋ ਇਕ ਦੇ ਚਿੰਤਨ ਦੇ ਨਾਲ-ਨਾਲ ਸ਼ਖਸੀਅਤ ਦੇ ਏਕੇ ਨੂੰ ਵੀ ਧਾਰਨ ਕਰ ਲਵੇ। ਠੀਕ ਇਸੇ ਤਰ੍ਹਾਂ ਉਹੋ ਹਸਤੀ ਵੀ ਇਕ ਉਹੀ ਇਕ ਹੈ, ਜਿਸਦੇ ਅੱਗੇ ਇਨਸਾਨ ਜਵਾਬਦੇਹ ਹੈ ਅਤੇ ਆਪਣੇ ਕਰਮਾਂ ਦੇ ਅਨੁਸਾਰ ਜਿਸਨੇ ਇੱਥੇ ਚੰਗਾ ਜਾਂ ਬੁਰਾ ਬਦਲਾ ਪਾਉਣਾ ਹੈ। ਇਸ ਤਰ੍ਹਾਂ ਆਖ਼ਰਤ ਦੀ ਆਸਥਾ ਵੀ ਹੈ, ਜੋ ਸੰਦਰਭਿਤ ਪਰਿਪੇਖ ਵਿਚ ਤੌਹੀਦ (ਇਕ) ਦੀ ਆਸਥਾ ਦਾ ਇਕ ਅੰਸ਼ ਬਣ ਜਾਂਦੀ ਹੈ। ਖੁਦਾ ਦੀ ਰਚਨਾਤਮਕ ਅਭਿਵਿਅਕਤੀ ਨੂੰ ਮੰਨੇ ਬਿਨ੍ਹਾਂ ਜਿਸ ਤਰ੍ਹਾਂ ਖੁਦਾ ਦੀ ਆਸਥਾ ਬੇਮਾਇਨੇ ਹੈ ਉਸੇ ਤਰ੍ਹਾਂ ਰੱਬ ਦੇ ਭੌਤਿਕ ਹੋਣ ਦੀ ਹੈਸੀਅਤ ਨੂੰ ਜਦੋਂ ਤੱਕ ਸਵੀਕਾਰ ਨਾ ਕਰ ਲਿਆ ਜਾਵੇ, ਖੁਦਾ ਦੇ ਇਕ ਈਸ਼ਵਰ ਹੋਣ ਦੀ ਆਸਥਾ ਸੰਪੂਰਨ ਨਹੀਂ ਹੋ ਸਕਦੀ। ਮੌਜੂਦਾ ਸ੍ਰਿਸ਼ਟੀ ਆਪਣੀਆਂ ਬਹੁਤ ਹਿਕਮਤਾਂ (ਉਪਾਅ) ਦੇ ਨਾਲ ਇਕੀਸ਼ਵਰ ਖੁਦਾ ਦੀ ਸੰਪੂਰਨ ਪ੍ਰਕ੍ਰਿਤੀ ਦਾ ਪ੍ਰਗਟਾਵਾ ਹੈ। ਆਖ਼ਰਤ ਦੀ ਦੁਨੀਆਂ ਇਸ ਪ੍ਰਕ੍ਰਿਤਿਕ ਪ੍ਰਗਟਾਅ ਦਾ ਵਿਰਾਮ ਕਾਲ ਹੈ। ਅੱਜ ਦੀ ਦੁਨੀਆਂ ਅੱਲਾਹ ਦੀ ਇਕ ਸ਼ਕਤੀ ਦੀ ਅਤੇ ਉਸ ਪਰੋਖ ਸ਼ਕਤੀ ਦਾ ਪ੍ਰਗਟਾਵਾ ਹੈ। ਆਖ਼ਰਤ ਦੀ ਦੁਨੀਆਂ ਅੱਲਾਹ ਦੀ ਇਕ ਸ਼ਕਤੀ (ਵਹਿਦਤ) ਦਾ ਅਨੁਭਵ ਪੂਰਨ ਪ੍ਰਗਟਾਵਾ ਹੋਵੇਗੀ। ਅੱਜ ‘ਤੌਹੀਦ’ (ਖੁਦਾ ਦਾ ਇਕ ਹੋਣਾ) ਚਿੰਤਨ-ਮੰਨਣ ਦਾ ਵਿਸ਼ਾ ਨਜ਼ਰ ਆਉਂਦਾ ਹੈ ਅਤੇ ਅਖ਼ਰਤ ਦੀ ਦੁਨੀਆਂ ਵਿਚ ਤੌਹੀਦ ਇਕ ਅਜਿਹੀ ਸਥਾਪਿਤ ਘਟਨਾ ਬਣ ਜਾਵੇਗੀ ਜਿਸਦਾ ਮੰਨਣਾ ਉਸੇ ਤਰ੍ਹਾਂ ਜ਼ਰੂਰੀ ਹੋਵੇਗਾ ਜਿਵੇਂ ਅੱਜ ਸੂਰਜ ਨੂੰ ਮੰਨਣਾ। ਜੇਕਰ ਕੋਈ ਵਿਅਕਤੀ ਖੁਦਾ ਨੂੰ ਇਕ ਮੰਨੇ ਅਤੇ ਉਸਦੀ

ਸਵੀਕਾਰ ਨਾ ਕਰੇ ਜੋ ਆਖ਼ਰਤ ਦੇ ਰੂਪ ਵਿਚ ਸਾਹਮਣੇ ਆਉਣ ਵਾਲੀ ਹੈ ਤਾਂ ਉਸਦੀ ‘ਤੌਹੀਦ’ ਦੀ ਆਸਥਾ ਦੋਸ਼ਪੂਰਨ ਹੈ। ਉਹ ਇਕ ਦਾਰਸ਼ਨਿਕ ਮੋਹਿਦ (ਇਕੀਸ਼ਵਰਵਾਦੀ) ਹੋ ਸਕਦਾ ਹੈ। ਪਰ ਉਸਨੂੰ ਇਸਲਾਮੀ ਮੋਹਿਦ ਕਹਿਣਾ ਕਿਸੇ ਤਰ੍ਹਾਂ ਦਰੁਸਤ ਨਾ ਹੋਵੇਗਾ।

“ਖੁਦਾ ਇਕ ਹੈ” ਇਹ ਸਿਰਫ਼ ਗਿਣਤੀ ਦਾ ਮਾਮਲਾ ਨਹੀਂ ਹੈ। ਬਲਕਿ ਸਾਰੇ ਉਪਲੱਬਧ ਅਤੇ ਅਣ-ਉਪਲੱਬਧ ਵਾਸਤਵਿਕਤਾ ਦੀ ਵਿਆਖਿਆ ਦਾ ਮਾਮਲਾ ਹੈ। ਤੱਤਵਿਕ, ਸੰਸਾਰ ਹੈ ਜਾਂ ਆਤਮਿਕ ਅਤੇ ਅਧਿਆਤਮਿਕ ਦੁਨੀਆਂ, ਵਰਤਮਾਨ ਦਾ ਮਾਮਲਾ ਹੋਵੇ ਜਾਂ ਭਵਿੱਖ ਦਾ, ਦੁਨੀਆਂ ਦੇ ਮਸਲੇ ਹੋਣ ਜਾਂ ਆਖ਼ਰਤ ਦੇ, ਸਾਰੀਆਂ ਚੀਜ਼ਾਂ ਉਸ ਸਮੇਂ ਤੱਕ ਅਵਿਵੇਕਪੂਰਨ ਹਨ ਜਦ ਤੱਕ ਉਹਨਾਂ ਨੂੰ ਇਕ ਚਿੰਤਨਸ਼ੀਲ (ਵਹਿਦਤ) ਏਕਤਾ ਦਾ ਰੂਪ ਨਾ ਦੇ ਦਿੱਤਾ ਜਾਵੇ। ਜਦ ਤੱਕ ਖੁਦਾਵੰਦ ਦੇ ਵਹਿਦਤ ਦੇ ਨਾਲ ਉਸਦੇ ਸੰਬੰਧ ਨੂੰ ਪਤਾ ਨਾ ਕਰ ਲਿਆ ਜਾਵੇ। ਖੁਦਾ ਦੀ ਏਕਤਾਈ ਦੀ ਖੋਜ ਸਾਰੀਆਂ ਵਾਸਤਵਿਕਤਾਵਾਂ ਦੀ ਕੇਂਦਰਿਤ ਵਹਿਦਤ ਦੀ ਖੋਜ ਹੈ। ਉਹੀ ਤੌਹੀਦ, ਤੌਹੀਦ ਹੈ, ਜੋ ਸਾਡੇ ਸਨਮੁੱਖ ਵਾਸਤਵਿਕਤਾ ਦੇ ਚਿਰਸਥਾਈ ਅਰਥ ਨੂੰ ਸਪੱਸ਼ਟ ਕਰ ਦੇਵੇ। ਜੋ ਦ੍ਰਿਸ਼ਟੀਕੋਣ ਵਾਸਤਵਿਕਤਾ ਦੇ ਅਰਥ ਇਕ ਹਕੀਕਤ ਦੇ ਤੌਰ ’ਤੇ ਸਪੱਸ਼ਟ ਨਾ ਕਰੇ। ਉਹ ਚਾਹੇ ਜੋ ਕੁਝ ਹੋਵੇ, ਪਰ ਇਸਲਾਮੀ ਦ੍ਰਿਸ਼ਟੀਕੋਣ ਤੋਂ ਉਸ ਨੂੰ ‘ਤੌਹੀਦ’ ਨਹੀਂ ਕਿਹਾ ਜਾ ਸਕਦਾ। ਖੁਦਾ ਦੀ ਵਹਿਦਤ ਨੂੰ ਪ੍ਰਾਪਤ ਕਰਨਾ ਤਾਂ ਹੀ ਸੰਭਵ ਹੁੰਦਾ ਹੈ, ਜਦ ਉਹ ਉਸ ਦੇ ਨਾਲ ਇਨਸਾਨ ਅਤੇ ਕਾਇਨਾਤ ਦੀ ਵਹਿਦਤ ਨੂੰ ਪ੍ਰਾਪਤ ਕਰਨ ਦੇ ਅਰਥਾਂ ਵਿਚ ਸਪੱਸ਼ਟ ਹੋਵੇ ਅਤੇ ਇਕ ਅਜਿਹੀ ਚਿੰਤਨਧਾਰਾ ਦਾ ਦਰਜਾ ਹਾਸਿਲ ਕਰ ਲਵੇ, ਜਿੱਥੇ ਸਾਰੇ ਵਿਵਾਦ ਸਮਾਪਤ ਹੋ ਜਾਣ ਅਤੇ ਸਿਰਫ਼ ਵਹਿਦਤ ਹੀ ਆਖਿਰੀ ਸੱਚ ਦੇ ਰੂਪ ਵਿਚ ਮੌਜੂਦ ਰਹਿ ਜਾਵੇ। ਡਾਰਵਿਨ ਨੇ ਰਚਨਾਕਾਰ(Creator) ਦੇ ਅਸਤਿਤਵ ਨੂੰ ਸਵੀਕਾਰ ਕੀਤਾ ਹੈ। ਪਰ ਉਹ ਇਹ ਨਹੀਂ ਲੱਭ ਸਕਿਆ ਕਿ ਰਚਨਾਕਾਰ ਹੈ ਤਾਂ ਉਸ ਦਾ ਮਾਨਵ ਨਾਲ ਕੀ ਸੰਬੰਧ ਹੈ? ਨਤੀਜਾ ਇਹ ਹੋਇਆ ਕਿ ਡਾਰਵਿਨ ਦੇ ਦ੍ਰਿਸ਼ਟੀਕੋਣ ਨੇ ਇਤਿਹਾਸ ਦੀ ਸਭ ਤੋਂ ਵੱਡੀ ਨਾਸਤਿਕਤਾ ਨੂੰ ਪੇਸ਼ ਕੀਤਾ ਹੈ। ‘ਤੌਹੀਦ’ ਦੀ ਆਸਥਾ ਦਾ ਮਾਮਲਾ ਵੀ ਅਜਿਹਾ ਹੀ ਹੈ। ਜ਼ਰੂਰੀ ਹੈ ਕਿ ਤੌਹੀਦ ਦਾ ਅਧਿਐਨ ਇਸ ਤਰ੍ਹਾਂ ਕੀਤਾ ਜਾਵੇ ਕਿ ਉਹ ਸਾਨੂੰ ਤੌਹੀਦ ਅਤੇ ਇਨਸਾਨ ਦੇ ਵਿਚ ਸੰਬੰਧਾਂ ਦੀ ਖੋਜ ਤੱਕ ਪਹੁੰਚਾ ਸਕੇ। ਇਸ ਤੋਂ

ਬਿਨ੍ਹਾਂ ਨਾ ਕੇਵਲ ਅਧਿਐਨ ਅਧੂਰਾ ਰਹੇਗਾ, ਬਲਕਿ ਸੰਦੇਹ ਹੈ ਕਿ ਉਹ ਸੱਚਾਈ ਦੇ ਮੁਸਾਫ਼ਿਰ ਨੂੰ ਉਲਟੀ ਦਿਸ਼ਾ ਵਿਚ ਕਿਸੇ ਮੁਕਾਮ ਤੇ ਪਹੁੰਚਾਉਣ ਵਾਲਾ ਬਣ ਜਾਵੇ।

## ਤੌਹੀਦ ਦੀ ਆਸਥਾ ਅਤੇ ਇਨਸਾਨ

ਕਾਇਨਾਤ ਜਿਸ ਤਰ੍ਹਾਂ ਮੁਕੰਮਲ ਤੌਰ ਤੇ ਆਪਣੇ ਰਚਨਾਕਾਰ ਅਤੇ ਮਾਲਿਕ ਦੇ ਅਧੀਨ ਹੈ। ਉਸੇ ਤਰ੍ਹਾਂ ਰੱਬ ਇਨਸਾਨ ਤੋਂ ਵੀ ਚਾਹੁੰਦਾ ਹੈ, ਜੋ ਕਾਇਨਾਤ ਦਾ ਇਕ ਛੋਟਾ ਜਿਹਾ ਹਿੱਸਾ ਹੈ। ਇਨਸਾਨਾਂ ਦੇ ਕਰਮ ਦਾ ਠੀਕ ਤਰੀਕਾ ਇਹ ਹੈ ਕਿ ਉਹ ਇਸ ਘਟਨਾਤਮਕ ਸੱਚਾਈ ਨੂੰ ਸਵੀਕਾਰ ਕਰੇ ਅਤੇ ਖ਼ੁਦਾ ਦੀ ਆਗਿਆ ਦਾ ਪਾਲਣ ਕਰਨ ਲਈ ਤਿਆਰ ਹੋ ਕੇ ਸਾਰੀ ਕਾਇਨਾਤ ਦਾ ਹਮਸਫ਼ਰ ਬਣ ਜਾਵੇ। ਖ਼ੁਦਾ ਨੇ ਜਿਸ ਤਰ੍ਹਾਂ ਸਾਰੀ ਕਾਇਨਾਤ ਨੂੰ ਸੰਭਾਲਿਆ ਹੋਇਆ ਹੈ। ਉਸੇ ਤਰ੍ਹਾਂ ਇਨਸਾਨ ਦੇ ਮਾਮਲੇ ਵਿਚ ਵੀ ਤਾਂ ਹੀ ਸੁਧਾਰ ਕਰਨਗੇ ਜਦੋਂ ਉਹ ਆਪਣੇ ਆਪ ਨੂੰ ਖ਼ੁਦਾ ਦੇ ਲਈ ਸਮਰਪਿਤ ਕਰ ਚੁੱਕਾ ਹੋਵੇਗਾ। ਕਾਇਨਾਤ ਦੀ ਕਿਰਿਆ ਨਿਵਾਰਨ ਦੀ ਤੇਜ਼ੀ ਦਾ ਕਾਰਨ ਇਹ ਹੈ ਕਿ ਉਸਨੇ ਆਪਣੇ ਆਪ ਨੂੰ ਖ਼ੁਦਾਈ ਵਿਹਾਰਿਕਤਾ ਦੇ ਰੰਗ ਵਿਚ ਰੰਗ ਲਿਆ ਹੈ। ਇਨਸਾਨੀ ਜ਼ਿੰਦਗੀ ਦੇ ਦਰੁਸਤ ਹੋਣ ਦਾ ਰਾਜ ਵੀ ਇਹੀ ਹੈ ਕਿ ਉਹ ਖ਼ੁਦਾਈ ਵਿਵਹਾਰਕਤਾ ਵਿਚ ਆਪਣੇ ਆਪ ਨੂੰ ਰੰਗਣ ਦੀ ਕੋਸ਼ਿਸ਼ ਕਰੇ।

'ਤੌਹੀਦ' ਸਾਰੀਆਂ ਭਲਾਈਆਂ ਦਾ ਮੁੱਖ ਸੋਮਾ ਹੈ ਅਤੇ ਹਰ ਤਰ੍ਹਾਂ ਦੀ ਖਰਾਬੀਆਂ ਦੀ ਜੜ੍ਹ ਇਹ ਹੈ ਕਿ ਤੌਹੀਦ ਦੁਨੀਆਂ ਵਿਚ ਕਾਇਮ ਨਾ ਹੋਵੇ। "ਤੌਹੀਦ ਕੀ ਹੈ?" ਇਸ ਘਟਨਾਤਮਕ ਸੱਚਾਈ ਦਾ ਸ਼ੋਧਾਤਮਕ ਨਤੀਜਾ ਇਹ ਹੈ ਕਿ ਇਸ ਕਾਇਨਾਤ ਨੂੰ ਪੈਦਾ ਕਰਨ ਵਾਲਾ, ਇਸਨੂੰ ਸੰਭਾਲ ਕੇ ਚਲਾਉਣ ਵਾਲਾ ਇਕ ਸ਼ਕਤੀ ਦਾ ਮਾਲਕ, ਅੱਲਾਹ ਹੈ। ਉਸ ਤੋਂ ਬਿਨ੍ਹਾਂ ਇਸ ਸੰਸਾਰ ਅਤੇ ਬ੍ਰਹਿਮੰਡ ਵਿਚ ਕਿਸੇ ਨੂੰ ਕੋਈ ਅਧਿਕਾਰ ਨਹੀਂ। ਕਣ ਤੋਂ ਲੈ ਕੇ ਬ੍ਰਹਿਮੰਡੀ ਵਿਵਸਥਾ ਤੱਕ ਸਾਰਾ ਵਿਸ਼ਵ ਇਸ ਤੌਹੀਦ ਦੀ ਸੱਚਾਈ ਦੀ ਪਕੜ੍ਹ ਵਿਚ ਹੈ। ਉਹ ਸੰਪੂਰਨਤਾ, ਇਕ ਸਾਰੀ ਦੁਨੀਆਂ ਦੇ ਮਾਲਿਕ ਦੇ ਪ੍ਰਬੰਧ ਵਿਚ ਹੈ। ਇਹੀ ਕਾਰਨ ਹੈ ਕਿ ਪੂਰਾ ਵਿਸ਼ਵ ਆਪਣੀਆਂ ਸਾਰੀਆਂ ਵਿਆਪਕਤਾਵਾਂ ਦੇ ਨਾਲ ਠੀਕ ਅਜਿਹਾ ਹੀ ਹੈ, ਜਿਵੇਂ ਕਿ ਉਸ ਨੂੰ ਘਟਨਾਤਮਕ ਰੂਪ ਵਿਚ ਹੋਣਾ ਚਾਹੀਦਾ ਹੈ।

ਅਸਲ ਵਿਚ ਅੱਜ ਤੱਕ ਕਿਸੇ ਛੋਟੇ ਜਿਹੇ ਦੋਸ਼ ਨੂੰ ਵੀ ਰੇਖਾਂਕਿਤ ਨਹੀ ਕੀਤਾ ਜਾ ਸਕਿਆ। ਉਹ ਇਨ੍ਹੀ ਸੰਪੂਰਨਤਾ ਦੇ ਨਾਲ ਗਤੀਸ਼ੀਲ ਹੈ ਕਿ ਖਰਬਾਂ ਸਾਲਾਂ ਵਿਚ ਵੀ ਉਸਦੀ ਗਤੀ ਇਕ ਸੈਕੰਡ ਦੇ ਲਈ ਵੀ ਖੰਡਿਤ ਨਹੀਂ ਹੋਈ।

ਵਰਤਮਾਨ ਕਾਲ ਵਿਚ ਰੱਬ ਦੇ ਵਜੂਦ ਦੇ ਖ਼ਿਲਾਫ ਦਲੀਲਾਂ ਪੇਸ਼ ਕੀਤੀਆਂ ਗਈਆਂ ਹਨ। ਉਹਨਾਂ ਵਿਚ ਸਭ ਤੋਂ ਉੱਤਮ ਇਹ ਹੈ, ਜਿਸਨੂੰ ਬੁਰਾਈ ਦੀ ਸਮੱਸਿਆ (Problem of Evil) ਕਿਹਾ ਜਾਂਦਾ ਹੈ। ਇਹ ਦਾਅਵਾ ਕੀਤਾ ਗਿਆ ਹੈ ਕਿ ਕਾਇਨਾਤ ਵਿਚ ਅਜਿਹੀਆਂ ਬੁਰਾਈਆਂ ਹਨ, ਜਿਨ੍ਹਾਂ ਦੀ ਮੌਜੂਦਗੀ ਵਿਚ ਯਕੀਨ ਨਹੀਂ ਕੀਤਾ ਜਾ ਸਕਦਾ ਕਿ ਉਸਨੂੰ ਕਿਸੇ ਹਿਕਮਤ ਵਾਲੇ ਖੁਦਾ ਨੇ ਬਣਾਇਆ ਹੈ। ਇਸ ਸਿਲਸਿਲੇ ਵਿਚ ਇਕ ਵਿਅਕਤੀ ਨੇ ਮਿਸਾਲ ਦਿੱਤੀ ਹੈ ਕਿ ਧਰਤੀ ਦੀ ਆਕਰਸ਼ਣ ਸ਼ਕਤੀ (Force of Gravity) ਜਿੰਨੀ ਹੋਣੀ ਚਾਹੀਦੀ ਹੈ, ਉਸ ਤੋਂ ਜ਼ਿਆਦਾ ਹੈ। ਇਹੀ ਕਾਰਨ ਹੈ ਕਿ ਚੰਦ ਮੀਟਰ ਦੀ ਉੱਚਾਈ ਤੋਂ ਡਿੱਗ ਕੇ ਆਦਮੀ ਦਾ ਪੈਰ ਟੁੱਟ ਜਾਂਦਾ ਹੈ। ਪਰ ਆਕਰਸ਼ਣ ਸ਼ਕਤੀ ਘੱਟ ਹੁੰਦੀ ਤਾਂ ਅਜਿਹਾ ਨਹੀਂ ਹੁੰਦਾ। ਪਰ ਇਸ ਤਰ੍ਹਾਂ ਦੀ ਗੱਲ ਪਿਛਲੀ ਚਿੰਤਨ ਪ੍ਰਕਿਰਿਆ ਦਾ ਨਤੀਜਾ ਹੈ। ਕਹਿਣ ਵਾਲਾ ਇਹ ਭੁੱਲ ਗਿਆ ਕਿ ਡਿੱਗਣਾਂ ਤਾਂ ਇਕ ਹਾਦਸਾ ਹੈ ਜ਼ੋ ਨਿਯਮ ਦੇ ਖਿਲਾਫ ਕਦੇ ਪੇਸ਼ ਆਉਂਦਾ ਹੈ। ਲੇਕਿਨ ਜੇਕਰ ਧਰਤੀ ਦੀ ਆਕਰਸ਼ਣ ਸ਼ਕਤੀ ਘੱਟ ਹੁੰਦੀ ਤਾਂ ਇਸ ਨਿਯਮ ਦੀ ਜ਼ਿੰਦਗੀ ਹੀ ਤਿੱਤਰ-ਬਿੱਤਰ ਹੋ ਜਾਂਦੀ- ਇਨਸਾਨ ਮਜ਼ਬੂਤੀ ਦੇ ਨਾਲ ਧਰਤੀ ਤੇ ਕਾਇਮ ਨਹੀਂ ਰਹਿ ਸਕਦਾ, ਸਾਡੀਆਂ ਰੇਲਾਂ ਪਟੜੀਆਂ ਤੇ ਨਹੀਂ ਦੌੜ ਸਕਦੀਆਂ, ਸਾਡੇ ਮਕਾਨ ਅਤੇ ਕਾਰਖਾਨੇ ਉੱਖੜ ਜਾਂਦੇ, ਪਾਣੀ ਜ਼ਮੀਨ ਤੇ ਨਾ ਠਹਿਰ ਸਕਦਾ ਆਦਿ। ਸੱਚਾਈ ਇਹ ਹੈ ਕਿ ਉਹ ਹਰ ਚੀਜ਼ ਜਿਸਨੂੰ ਕੁਝ ਲੋਕਾਂ ਨੇ ਪ੍ਰਕ੍ਰਿਤਿਕ ਵਿਵਸਥਾ ਦੀ ਬੁਰਾਈ ਸਮਝਿਆ ਹੈ ਉਹ ਪ੍ਰਕ੍ਰਿਤੀ ਵਿਵਸਥਾ ਦੀ ਤੱਟਸਥਤਾ ਅਤੇ ਸੰਤੁਲਨ ਦਾ ਪ੍ਰਮਾਣ ਹੈ। ਕੁਰਆਨ ਦੇ ਇਹ ਸ਼ਬਦ ਪ੍ਰਤੀਬੰਧਿਤ ਚੁਣੌਤੀ ਸੀਮਾ ਤੱਕ ਸਹੀ ਹਨ - "ਅੱਲਾਹ ਦੇ ਬਣਾਏ ਸੱਤ ਅਸਮਾਨ ਉੱਪਰ ਹਨ। ਤੁਸੀਂ ਅੱਲਾਹ ਦੇ ਇਸ ਨਿਰਮਾਣ ਵਿਚ ਕੋਈ ਫ਼ਰਕ ਨਾ ਦੇਖੋਗੇ। ਤੁਸੀਂ ਇਸ ਨਿਗਾਹ ਨਾਲ ਦੇਖ ਲਵੋ ਕਿ ਕੋਈ ਖਲ਼ਲ ਦਿਖਾਈ ਦਿੰਦਾ ਹੈ? ਵਾਰ-ਵਾਰ ਨਿਗਾਹ ਨਾਲ ਦੇਖੋ। ਤੁਹਾਡੀ ਨਿਗ੍ਹਾ ਨਾਕਾਮ ਹੋ ਕੇ ਅਤੇ ਥੱਕੀ ਹੋਈ, ਤੁਹਾਡੇ ਵੱਲ ਵਾਪਿਸ ਆਵੇਗੀ।"(ਸੂਰਾ: ਮੁਲਕ)

ਕਾਇਨਾਤ ਦਾ ਬੇ ਐਬ ਅਤੇ ਬੁਰਾਈ ਰਹਿਤ ਹੋਣਾ ਇਸ ਲਈ ਹੈ ਕਿ ਉਹ ਸਿੱਧਾ ਖੁਦਾ ਦੇ ਨਿਯੰਤਰਣ ਵਿਚ ਹੈ। ਉਹ ਖੁਦਾ ਦੀਆਂ ਵਿਸ਼ੇਸ਼ਤਾਵਾਂ ਦੀ ਤਤਵਿਕ ਪ੍ਰਗਟਾਅ ਹੈ। ਪਰ ਇਨਸਾਨੀ ਦੁਨੀਆਂ ਦਾ ਮਾਮਲਾ ਇਸ ਤੋਂ ਵੱਖ ਹੈ। ਐਨਟੋਨ ਚੇਖ਼ੋਫ਼ ਨੇ ਸਹੀ ਕਿਹਾ ਹੈ ਕਿ "ਇਹ ਦੁਨੀਆਂ ਬਹੁਤ ਹਸੀਨ ਹੈ। ਇਸ ਵਿਚ ਸਿਰਫ ਇਕ ਚੀਜ਼ ਹੈ ਜੋ ਹਸੀਨ ਨਹੀਂ ਹੈ ਉਹ ਹੈ ਇਨਸਾਨ।" ਇਨਸਾਨ ਸਾਰੀ ਕਾਇਨਾਤ ਵਿਚ ਇਕ ਮਾਤਰ ਰਚਨਾ ਹੈ। ਜੋ ਆਪਣੇ ਹਮ ਜਿਨਸਾਂ ਦੇ ਨਾਲ ਅਦਾਵਤ ਕਰਦਾ ਹੈ (ਬਕਰਾ-36)। ਉਹ ਜ਼ਮੀਨ ਤੇ ਸੁਧਾਰ ਦੀ ਬਜਾਏ ਫ਼ਸਾਦ ਕਰਦਾ ਹੈ- (ਸੂਰ: ਆਰਾਫ 56)। ਉਹ ਅਜਿਹੀਆ ਕਾਰਵਾਈਆਂ ਕਰਦਾ ਹੈ ਕਿ ਜਿਸਦੇ ਨਤੀਜੇ ਵਿਚ ਖੇਤੀਆਂ ਅਤੇ ਫ਼ਸਲਾਂ ਬਰਬਾਦ ਹੋਣ - (ਸੂਰਾ: ਬਕਰਾ 205)। ਦੋ ਸੰਸਾਰਾਂ ਵਿਚ ਇਹ ਫ਼ਰਕ ਕਿਉਂ ਹੈ? ਇਸਦਾ ਕਾਰਨ ਇਹ ਹੈ ਕਿ ਸਾਰੀ ਕਾਇਨਾਤ ਸਿੱਧੇ ਅੱਲਾਹ ਦੇ ਹੁਕਮ ਵਿਚ ਚਲ ਰਹੀ ਹੈ। ਉਹ ਅਜਿਹੀ ਹੀ ਰਹਿਣ ਲਈ ਮਜ਼ਬੂਰ ਹੈ, ਜਿਹੋ ਜਿਹੀ ਖੁਦਾ ਚਾਹੁੰਦਾ ਹੈ ਕਿ ਉਹ ਰਹੇ। ਪਰ ਇਨਸਾਨ ਨੂੰ ਅੱਲਾਹ ਵਲੋਂ ਆਜ਼ਾਦੀ ਮਿਲੀ ਹੋਈ ਹੈ ਕਿ ਉਹ ਆਪਣੇ ਇਰਾਦੇ ਦੇ ਤਹਿਤ ਸਹੀ ਜਾਂ ਗ਼ਲਤ ਰਾਹ 'ਤੇ ਚਲਣ ਦਾ ਅਧਿਕਾਰ ਰੱਖਦਾ ਹੈ। ਇਨਸਾਨੀ ਦੁਨੀਆਂ ਵਿਚ ਵਿਗਾੜ ਦਾ ਮੁੱਖ ਕਾਰਨ ਇਹੀ ਬੁਰਾਈ ਹੈ। ਬਾਕੀ ਦੁਨੀਆਂ ਖੁਦਾ ਦੀ ਮਰਜ਼ੀ ਦੀ ਪਾਬੰਦ ਹੈ, ਇਸ ਲਈ ਇਹ ਸੰਪੂਰਨਤਾ ਠੀਕ ਹੈ। ਇਸਦੇ ਉਲਟ ਇਨਸਾਨ ਆਪਣੀਆਂ ਇਛਾਵਾਂ ਦੀ ਪੈਰਵੀ ਕਰਦਾ ਹੈ, ਇਸ ਲਈ ਉਸਦੇ ਸਾਰੇ ਮਾਮਲਿਆਂ ਵਿਚ ਫ਼ਸਾਦ ਅਤੇ ਵਿਗਾੜ ਪੈਦਾ ਹੋ ਜਾਂਦਾ ਹੈ। ਹਰ ਬੁਰਾਈ ਜੋ ਜ਼ਮੀਨ ਤੇ ਪਾਈ ਜਾਂਦੀ ਹੈ, ਉਹ ਇਨਸਾਨੀ ਆਜ਼ਾਦੀ ਦਾ ਗ਼ਲਤ ਇਸਤੇਮਾਲ ਹੈ। ਇਨਸਾਨਾਂ ਨੇ ਫਰਿਸ਼ਤਿਆਂ ਦੇ ਇਸ ਅਨੁਮਾਨ ਨੂੰ ਸਾਰੀ ਦੁਨੀਆਂ ਵਿਚ ਠੀਕ ਸਾਬਿਤ ਕੀਤਾ ਹੈ। ਜੋ ਉਹਨਾਂ ਨੂੰ ਉਹਨਾਂ ਦੀ ਪੈਦਾਇਸ਼ ਦੇ ਸਮੇਂ ਖੁਦਾ ਦੇ ਸਾਹਮਣੇ ਪ੍ਰਗਟ ਕੀਤਾ ਸੀ, "ਕੀ ਤੂੰ ਅਜਿਹੇ ਲੋਕਾਂ ਨੂੰ ਜ਼ਮੀਨ ਦੇ ਵਿਚ ਅਧਿਕਾਰ ਦੇ ਰਿਹਾ ਹੈ ਜੋ ਉੱਥੇ ਫ਼ਸਾਦ ਕਰਨਗੇ ਅਤੇ ਖ਼ੂਨ ਵਹਾਉਣਗੇ।" (ਸੂਰਾ: ਅਲ ਬਕਰਾ -30)

ਇਹ ਆਜ਼ਾਦੀ ਜੋ ਇਨਸਾਨ ਨੂੰ ਹਾਸਿਲ ਹੈ, ਸੰਪੂਰਨ ਆਜ਼ਾਦੀ ਨਹੀਂ ਹੈ। ਇਹ ਸਿਰਫ ਸਮੇਂ ਦੀ ਆਜ਼ਾਦੀ ਹੈ ਅਤੇ ਵਿਸ਼ੇਸ਼ ਯੋਜਨਾ ਦੇ ਤਹਿਤ ਦਿੱਤੀ ਗਈ ਹੈ। ਇਹ ਦਰਅਸਲ ਇਮਤਿਹਾਨ ਦੀ ਆਜ਼ਾਦੀ ਹੈ(ਮਾਲਿਕ-2)। ਕਾਇਨਾਤ ਦਾ ਮਾਲਕ

ਇਹ ਦੇਖਣਾ ਚਾਹੁੰਦਾ ਹੈ ਕਿ ਉਹਨਾਂ ਵਿਚੋਂ ਕੌਣ ਹੈ ਜੋ ਆਜ਼ਾਦੀ ਪਾ ਕੇ ਵੀ ਆਜ਼ਾਦੀ ਦਾ ਗ਼ਲਤ ਇਸਤੇਮਾਲ ਨਹੀਂ ਕਰਦਾ। ਤਾਂ ਕਿ ਉਹ ਅਜਿਹੇ ਲੋਕਾਂ ਨੂੰ ਆਪਣੇ ਇਨਾਮਾਂ ਨਾਲ ਨਿਵਾਜੇ ਅਤੇ ਉਹਨਾਂ ਲੋਕਾਂ ਨੂੰ ਤਬਾਹੀ ਦੇ ਗੱਡੇ ਵਿਚ ਪਾ ਦੇਵੇ ਜੋ ਆਜ਼ਾਦੀ ਪਾ ਕੇ ਵਿਗੜ ਗਏ- (ਸੂਰਾ: ਅਨਫਾਲ-37)। ਦੁਨੀਆਂ ਦੀ ਵਰਤਮਾਨ ਵਿਵਸਥਾ ਸਿਰਫ ਉਸ ਸਮੇਂ ਤੱਕ ਹੈ, ਜਦ ਤੱਕ ਜਾਂਚ ਦਾ ਇਹ ਕੰਮ ਪੂਰਾ ਨਹੀਂ ਹੋ ਜਾਂਦਾ। ਇਸ ਸਮੇਂ ਦੇ ਪੂਰਾ ਹੋਣ ਤੋਂ ਬਾਅਦ ਜ਼ਮੀਨ ਦਾ ਮਾਲਿਕ ਜ਼ਮੀਨ ਦੀ ਵਿਵਸਥਾ ਵੀ ਸਿੱਧਾ ਆਪਣੇ ਹੱਥਾਂ ਵਿਚ ਲੈ ਲਵੇਗਾ। ਜਿਸ ਤਰ੍ਹਾਂ ਉਸ ਨੇ ਪੂਰੇ ਬ੍ਰਹਿਮੰਡ ਦੀ ਵਿਵਸਥਾ ਆਪਣੇ ਹੱਥ ਵਿਚ ਲਈ ਹੋਈ ਹੈ।- (ਸੂਰਾ: ਮਰੀਅਮ-40) ਉਸ ਸਮੇਂ ਚੰਗੇ ਅਤੇ ਬੁਰੇ ਇਕ ਦੂਸਰੇ ਤੋਂ ਅਲੱਗ ਕਰ ਦਿੱਤੇ ਜਾਣਗੇ। (ਸੂਰਾ: ਆਲ-ਏ-ਇਮਰਾਨ-179) ਚੰਗੇ ਲੋਕਾਂ ਨੂੰ ਸਥਾਈ ਰੂਪ ਵਿਚ ਜੰਨਤੀ ਜ਼ਿੰਦਗੀ ਹਾਸਿਲ ਹੋਵੇਗੀ ਅਤੇ ਬੁਰੇ ਲੋਕ ਸਥਾਈ ਰੂਪ ਵਿਚ ਜਹੰਨੁਮੀ ਹਲਾਤਾਂ ਵਿਚ ਧੱਕ ਦਿੱਤੇ ਜਾਣਗੇ। ਦੂਸਰੇ ਸ਼ਬਦਾਂ ਵਿਚ ਇਹ ਕਿ ਮੌਜੂਦਾ ਦੁਨੀਆ ਉਹ ਮੁਕਾਮ ਹੈ, ਜਿੱਥੇ ਆਉਣ ਵਾਲੀ ਖੁਦਾਈ ਦੁਨੀਆ ਦੇ ਨਾਗਰਿਕਾਂ ਦਾ ਚੁਨਾਵ ਕੀਤਾ ਜਾ ਰਿਹਾ ਹੈ। ਜੋ ਲੋਕ ਆਜ਼ਾਦ ਹੋਣ ਤੋਂ ਬਾਅਦ ਵੀ ਆਪਣੇ-ਆਪ ਨੂੰ ਅੱਲਾਹ ਦਾ ਆਗਿਆਕਾਰੀ ਬਣਾਉਣਗੇ, ਜੋ ਮਜ਼ਬੂਰ ਨਾ ਹੁੰਦੇ ਹੋਏ ਵੀ ਅੱਲਾਹ ਦੇ ਹੁਕਮ ਨੂੰ ਆਪਣੇ ਉੱਪਰ ਲਾਗੂ ਕਰਨਗੇ। ਉਹੀ ਅੱਲਾਹ ਦੇ ਨਜ਼ਦੀਕ ਇਸ ਯੋਗ ਠਹਿਰਣਗੇ ਕਿ ਉਹ ਅੱਲਾਹ ਦੀ ਦੁਨੀਆ ਦੇ ਨਾਗਰਿਕ ਬਣਨ। ਅੱਜ ਇਹ ਇਮਤਿਹਾਨ ਦੇ ਸਮੇਂ ਵਿਚ ਹਰ ਤਰ੍ਹਾਂ ਦੇ ਲੋਕ ਜ਼ਮੀਨ ਤੇ ਵਸੇ ਹੋਏ ਹਨ। ਪਰ ਇਮਤਿਹਾਨ ਦੀ ਘੜੀ ਖ਼ਤਮ ਹੋਣ ਤੇ ਸਿਰਫ ਸੱਚੇ ਲੋਕ ਖੁਦਾ ਦੀ ਉਸ ਹਰੀ-ਭਰੀ ਦੁਨੀਆ ਦੇ ਵਾਰਿਸ ਕਰਾਰ ਪਾਉਣਗੇ- (ਸੂਰਾ: ਅੰਬੀਯਾ-105) ਅਤੇ ਬਾਕੀ ਲੋਕ ਇਸ ਤੋਂ ਬੇਦਖ਼ਲ ਕਰਕੇ ਦੂਰ ਸੁੱਟ ਦਿੱਤੇ ਜਾਣਗੇ।

# ਕੁਰਆਨ ਅਤੇ ਕਾਇਨਾਤ

ਆਉਣ ਵਾਲੀ ਜੰਨਤੀ ਦੁਨੀਆ ਦਾ ਨਾਗਰਿਕ ਬਣਨ ਦੇ ਲਈ ਕਿਸ ਤਰ੍ਹਾਂ ਦੀਆਂ ਜ਼ਰੂਰਤਾਂਵਾ ਦਰਕਾਰ ਹਨ। ਇਸ ਜਵਾਬ ਨੂੰ ਖੁਦਾ ਨੇ ਛੁਪਾ ਕੇ ਜਾਂ ਗੋਲ-ਮੋਲ ਨਹੀਂ ਰੱਖਿਆ ਬਲਕਿ ਸਪੱਸ਼ਟ ਰੂਪ ਵਿਚ ਦੱਸ ਦਿੱਤਾ ਹੈ। ਬੋਲਣ ਵਾਲੀ ਭਾਸ਼ਾ ਵਿਚ ਇਹ ਜਵਾਬ ਕੁਰਆਨ ਵਿਚ ਮੌਜੂਦ ਹੈ ਅਤੇ ਖ਼ਾਮੋਸ਼ ਭਾਸ਼ਾ ਵਿਚ ਉਹ ਕਾਇਨਾਤ ਵਿਚ ਚਾਰੇ ਪਾਸੇ ਮੌਜੂਦ ਹੈ। "ਤੌਹੀਦ" ਨੂੰ ਇਨਸਾਨੀ ਜ਼ਿੰਦਗੀ ਵਿਚ ਕਾਇਮ ਕਰਨ ਦਾ ਮਤਲਬ ਹੈ ਕਿ ਇਨਸਾਨ ਵੀ ਉਸ ਸੰਸਾਰੀ ਜਾਂ ਬ੍ਰਹਿਮੰਡੀ "ਦੀਨ" (ਅਸੂਲ) ਨੂੰ ਅਪਣਾ ਲਵੇ ਜਿਸ ਨੂੰ ਸਾਡੇ ਚਾਰੇ ਪਾਸੇ ਫੈਲੀ ਹੋਈ ਕਾਇਨਾਤ ਨੇ ਅਪਣਾ ਰੱਖਿਆ ਹੈ। ਕੁਰਆਨ ਵਿਚ ਅੱਲ੍ਹਾ ਫ਼ਰਮਾਉਂਦਾ ਹੈ "ਕੀ ਉਹ ਖੁਦਾ ਦੇ ਦੀਨ ਤੋਂ ਸਿਵਾ ਕੋਈ ਹੋਰ ਦੀਨ ਚਾਹੁੰਦੇ ਹਨ, ਹਾਲਾਂਕਿ ਉਸ ਦੇ ਹੁਕਮ ਵਿਚ ਹੈ ਜ਼ੋ ਕੁਝ ਅਸਮਾਨ ਅਤੇ ਜ਼ਮੀਨ ਵਿਚ ਹੈ, ਖ਼ੁਸ਼ੀ ਵਿਚ ਜਾਂ ਨਾ-ਖ਼ੁਸ਼ੀ ਨਾਲ ਅਤੇ ਸਭ ਅੱਲਾਹ ਦੇ ਵੱਲ ਹੀ ਫੇਰੇ ਜਾਣਗੇ।" (ਸੂਰਾ: ਆਲ-ਏ-ਇਮਰਾਨ-83) ਕੁਰਆਨ ਦੇ ਇਸ ਬਿਆਨ ਦੇ ਮੁਤਾਬਿਕ ਕਾਇਨਾਤ ਨੇ ਵਿਵਹਾਰਿਕ ਰੂਪ ਵਿਚ ਤੌਹੀਦ ਦੇ ਉਸ "ਦੀਨ" (ਅਸੂਲ ਜਾਂ ਮਜ਼ਹਬ) ਨੂੰ ਅਪਣਾਇਆ ਹੋਇਆ ਹੈ, ਜਿਸਨੂੰ ਆਪਣਾਉਣ ਦੀ ਮੰਗ ਇਨਸਾਨ ਤੋਂ ਕੀਤੀ ਜਾ ਰਹੀ ਹੈ। ਕਾਇਨਾਤ ਤੌਹੀਦ ਦੇ ਅਸੂਲ ਦਾ ਵਿਵਹਾਰਿਕ ਨਮੂਨਾ ਹੈ। ਕਾਇਨਾਤ ਵਿਚ ਅਸੀਂ ਉਸ ਦੀਨ ਨੂੰ ਦੇਖ ਸਕਦੇ ਹਾਂ। ਜਿਸਨੂੰ ਅਸੀਂ ਖੁਦਾ ਦੀ ਕਿਤਾਬ ਵਿਚ ਪੜ੍ਹ ਸਕਦੇ ਹਾਂ ਅਤੇ ਪੜ੍ਹ ਰਹੇ ਹਾਂ। ਤੌਹੀਦ ਦੇ ਦੀਨ ਨੂੰ ਅਪਣਾਉਣ ਦੇ ਨਤੀਜੇ ਵਿਚ ਕਾਇਨਾਤ ਦਾ ਜੋ ਨਕਸ਼ਾ ਬਣਿਆ ਹੋਇਆ ਹੈ ਉਸਦੇ ਕੁਝ ਕੁ ਪਹਿਲੂਆਂ ਨੂੰ ਅਸੀਂ ਇੱਥੇ ਸੰਖੇਪ ਵਿਚ ਬਿਆਨ ਕਰਾਂਗੇ।

**ਸੰਪੂਰਣ ਸਮਰਪਣ-** ਕਾਇਨਾਤ ਦੀ ਪਹਿਲੀ ਵਿਸ਼ੇਸ਼ਤਾ ਇਹ ਹੈ ਕਿ ਉਹ ਆਪਣੇ ਰੱਬ ਦੀ ਸੰਪੂਰਨ ਆਗਿਆ ਪਾਲਣ ਵਿਚ ਲੱਗੀ ਹੈ- (ਫਸਲਤ- ।2)। ਜ਼ਮੀਨ, ਸੂਰਜ ਅਤੇ ਸਾਰੇ ਸਿਤਾਰੇ ਬਹੁਤ ਤੇਜ਼ ਰਫ਼ਤਾਰ ਨਾਲ ਵਿਆਪਕ ਪੁਲਾੜ ਵਿਚ ਘੁੰਮ ਰਹੇ ਹਨ। ਪਰ ਖ਼ਰਬਾਂ ਸਾਲਾਂ ਦੇ ਵਿਚ ਉਹਨਾਂ ਦੀ ਗਰਦਿਸ਼ ਵਿਚ ਇਕ ਸੈਕੰਡ ਦਾ ਫਰਕ ਨਹੀਂ ਆਉਂਦਾ। ਹਰ ਚੀਜ਼ ਦਾ ਜੋ ਸਮਾਂ ਨਿਸ਼ਚਿਤ ਹੈ, ਪੂਰੀ ਪਾਬੰਦੀ ਦੇ ਨਾਲ ਪੂਰਾ ਕਰਨ ਵਿਚ ਰੁੱਝਿਆ ਹੋਇਆ ਹੈ। ਇਨਸਾਨ ਨੇ ਵੀ ਆਪਣੀ ਜ਼ਿੰਦਗੀ ਵਿਚ ਇਸੇ ਸਮਰਪਣ

ਦਾ ਪ੍ਰਦਰਸ਼ਨ ਕਰਨਾ ਹੈ। ਇਸ ਤੋਂ ਇਹ ਆਸ ਕੀਤੀ ਗਈ ਹੈ ਕਿ ਉਹ ਆਪਣੇ ਨਿੱਜੀ ਇਰਾਦੇ ਨੂੰ ਮੁਕੰਮਲ ਤੌਰ ਤੇ ਰੱਬ ਦੇ ਅਧੀਨ ਕਰ ਦੇਵੇ। ਉਹ ਉਹੀ ਕਰੇ ਜੋ ਉਸਦਾ ਮਾਲਿਕ ਉਸ ਤੋਂ ਚਾਹੁੰਦਾ ਹੈ, ਉਸਦੇ ਹੱਥ ਅਤੇ ਪੈਰ, ਉਸਦੀਆ ਅੱਖਾਂ, ਜ਼ੁਬਾਨ, ਉਸਦਾ ਦਿਲ, ਦਿਮਾਗ ਸਭ ਅੱਲਾਹ ਦੇ ਅੱਗੇ ਇਸ ਤਰ੍ਹਾਂ ਝੁਕੇ ਹੋਏ ਹੋਣ ਕਿ ਖੁਦਾ ਦੀ ਮਰਜ਼ੀ ਦੇ ਖਿਲਾਫ ਕੋਈ ਕੰਮ ਉਹਨਾਂ ਤੋਂ ਨਾ ਹੋਵੇ।

**ਅੱਲਾਹ ਦੀ ਇਬਾਦਤ**- ਕੁਰਆਨ ਵਿਚ ਫ਼ਰਮਾਇਆ ਗਿਆ ਹੈ ਕਿ ਕਾਇਨਾਤ ਦੀ ਹਰ ਚੀਜ਼ ਖੁਦਾ ਦੀ ਇਬਾਦਤ ਅਤੇ ਤਸਬੀਹ (ਜਾਪ) ਕਰ ਰਹੀ ਹੈ।(ਸੂਰ: ਨੂਰ-2) ਚਿੜੀਆਂ ਜਦ ਰੁੱਖਾਂ ਦੀਆਂ ਹਰੀਆਂ-ਭਰੀਆਂ ਟਾਹਣੀਆਂ ਤੇ ਬੈਠ ਕੇ ਚਹਿਚਹਾਉਂਦੀਆਂ ਹਨ ਤਾਂ ਅਜਿਹਾ ਲੱਗਦਾ ਹੈ ਕਿ ਉਹ ਆਪਣੇ ਰਚਨਹਾਰ ਅਤੇ ਰੱਬ ਦੀ ਤਾਰੀਫ ਵਿਚ ਨਗਮੇਂ ਗਾ ਰਹੀਆ ਹੋਣ। ਖੜਾ ਰੁੱਖ ਜਦ ਆਪਣਾ ਪਰਛਾਵਾਂ ਜ਼ਮੀਨ ਤੇ ਪਾਉਂਦਾ ਹੈ ਤਾਂ ਅਜਿਹਾ ਲੱਗਦਾ ਹੈ ਕਿ ਉਹ ਆਪਣੇ ਪੈਦਾ ਕਰਨ ਵਾਲੇ ਦੇ ਸਾਹਮਣੇ ਸਜਦੇ ਵਿਚ ਡਿੱਗ ਪਿਆ ਹੈ। ਰਾਤ ਦੇ ਹਨੇਰੇ ਤੋਂ ਬਾਅਦ ਜਦ ਸਵੇਰੇ ਸੂਰਜ ਆਪਣੀਆਂ ਹਸੀਨ ਕਿਰਨਾਂ ਫੈਲਾਉਂਦਾ ਹੈ ਅਤੇ ਅਜਿਹਾ ਲੱਗਦਾ ਹੈ ਕਿ ਉਹ ਆਪਣੀ ਜ਼ੁਬਾਨ ਨਾਲ ਕਹਿ ਰਿਹਾ ਹੋਏ,“ਪਾਕ ਹੈ ਉਹ ਜ਼ਾਤ, ਜਿਸ ਦੇ ਹੱਥ ਵਿਚ ਸਾਰੀਆਂ ਰੌਸ਼ਨੀਆ ਦਾ ਮੁੱਖ ਸਵਿੱਚ ਹੈ। ਪਰੰਤੂ ਜੇਕਰ ਉਹ ਇਸ ਮੁੱਖ ਸਵਿੱਚ ਨੂੰ ਬੰਦ ਕਰ ਦੇਵੇ ਸਾਰੀ ਦੁਨੀਆ ਵਿਚ ਹਨੇਰੇ ਤੋਂ ਬਿਨ੍ਹਾਂ ਕੁਝ ਵੀ ਨਹੀਂ ਰਹੇਗਾ।” ਇਸ ਇਬਾਦਤ ਦੀ ਮੰਗ ਇਨਸਾਨ ਤੋਂ ਵੀ ਕੀਤੀ ਜਾਂਦੀ ਹੈ। ਉਸਨੂੰ ਵੀ ਇਹੀ ਕਰਨਾ ਚਾਹੀਦਾ ਹੈ ਕਿ ਆਪਣੇ ਰੱਬ ਦੀ ਪੂਜਾ ਕਰੇ ਅਤੇ ਤਸਬੀਹ ਕਰੇ। ਉਸਦੀਆਂ ਖ਼ੂਬੀਆਂ ਅਤੇ ਕਮਾਲਾਤ ਦੇ ਅਹਿਸਾਸ ਨਾਲ ਉਸਦਾ ਦਿਲ ਭਰਿਆ ਰਹੇ, ਉਸਦੀ ਯਾਦ ਉਸਦੀ ਜ਼ਿੰਦਗੀ ਵਿਚਲੀ ਸਭ ਤੋਂ ਵੱਡੀ ਪੂੰਜੀ ਬਣ ਜਾਵੇ। ਉਸਦੀ ਇਬਾਦਤ ਨੂੰ ਉਹ ਆਪਣੀ ਜ਼ਿੰਦਗੀ ਦਾ ਸਥਾਈ ਮਕਸਦ ਬਣਾ ਲਵੇ।

**ਭਵਿੱਖਬਾਣੀ ਕਰਨ ਯੋਗ ਚਰਿੱਤਰ**- ਕਾਇਨਾਤ ਦੀ ਇਕ ਵਿਸ਼ੇਸ਼ਤਾ ਇਹ ਵੀ ਹੈ ਕਿ ਉਹ ਇੰਨੇ ਹਿਸਾਬ ਨਾਲ ਹਰਕਤ ਕਰਦੀ ਹੈ ਕਿ ਭਵਿੱਖ ਦੀਆਂ ਘਟਨਾਵਾਂ ਦੀ ਪਹਿਲਾਂ ਹੀ ਕਲਪਨਾ ਕੀਤੀ ਜਾ ਸਕਦੀ ਹੈ (ਸੂਰਾ: ਯੂਨਸ-5)। ਉਹ ਮੁਕੰਮਲ ਤੌਰ ’ਤੇ

ਕੀਤੀ ਜਾਂਦੀ ਹੈ ਕਿ ਇਨਸਾਨ ਨੂੰ ਇੰਨਾਂ ਪਾਬੰਦ ਅਤੇ ਜ਼ਿੰਮੇਦਾਰ ਹੋਣਾ ਚਾਹੀਦਾ ਹੈ ਕਿ ਆਉਣ ਵਾਲੇ ਵੱਖ-ਵੱਖ ਮੌਕਿਆਂ ਤੇ ਉਸਦੀ ਸੁਭਾਵਿਕ ਸਥਿਤੀ ਦਾ ਅੰਦਾਜਾ ਲਗਾਇਆ ਜਾ ਸਕੇ। ਕੋਈ ਮਾਮਲਾ ਕਰਦੇ ਸਮੇਂ ਉਸ ਦੇ ਰਵੱਈਏ ਦਾ ਅੰਦਾਜਾ ਲਗਾਇਆ ਜਾ ਸਕੇ। ਉਸ ਦੇ ਵਚਨ ਤੇ ਅਸੀਂ ਉਸੇ ਤਰਾਂ ਭਰੋਸਾ ਕਰਦੇ ਹਾਂ ਜਿਸ ਤਰਾਂ ਆਪਣੀਆਂ ਘੜੀਆਂ ਦੇ ਸਮੇਂ ਨੂੰ ਮਿਲਾਉਂਣ ਦੇ ਲਈ ਸੂਰਜ ਤੇ ਵਿਸ਼ਵਾਸ ਕਰਦੇ ਹਾਂ।

**ਅਨੁਕੂਲ**- ਕਾਇਨਾਤ ਦੀ ਵਿਸ਼ੇਸ਼ਤਾ ਇਹ ਹੈ ਕਿ ਉਸਦੇ ਸਾਰੇ ਅੰਸ਼ ਅਸੀਮਤ ਰੂਪ ਨਾਲ ਅਨੁਕੂਲ ਜਾਂ ਸ਼ਾਤੀ ਨਾਲ ਅਮਲ ਕਰਦੇ ਹਨ।(ਸੂਰਾ: ਯਾਸੀਨ-40) ਸੂਰਜ ਅਤੇ ਚੰਨ ਕਦੇ ਵੀ ਇਕ ਦੂਸਰੇ ਦੇ ਦੁਸ਼ਮਣ (Competitor) ਨਹੀਂ ਬਣਦੇ। ਸਿਤਾਰਿਆਂ ਦਾ ਸਿਤਾਰਿਆ ਨਾਲ ਕਦੇ ਵੀ ਟਕਰਾਅ ਨਹੀਂ ਹੁੰਦਾ। ਹਵਾ, ਪਾਣੀ, ਧੁੱਪ ਅਤੇ ਮਿੱਟੀ ਸਭ ਆਪਸ ਵਿਚ ਘੁਲ-ਮਿਲ ਕੇ ਹੀ ਕੰਮ ਕਰਦੇ ਹਨ। ਲਗਭਗ ਇਕ ਸੋ ਤੱਤ ਅਤੇ ਉਹਨਾਂ ਤੋਂ ਬਣੇ ਹੋਏ ਅਣਗਿਣਤ ਤੱਤ ਸੰਗ੍ਰਹਿ ਇੰਨ੍ਹੇ ਅਨੁਕੂਲ ਰੂਪ ਵਿਚ ਆਪਣਾ-ਆਪਣਾ ਕੰਮ ਪੂਰਾ ਕਰਦੇ ਹਨ ਕਿ ਉਨ੍ਹਾਂ ਵਿਚ ਕਦੇ ਕੋਈ ਟਕਰਾਅ ਵਰਗੀ ਸਥਿਤੀ ਨਹੀਂ ਦੇਖੀ ਗਈ। ਹੁਣ ਇਨਸਾਨ ਨੂੰ ਵੀ ਆਪਸੀ ਕਸ਼ਮਕਸ਼ ਤੋਂ ਮੁਕੰਮਲ ਤੌਰ ਤੇ ਬਚਦੇ ਹੋਏ ਆਪਣੇ ਕੰਮ ਨੂੰ ਅੰਜਾਮ ਦੇਣਾ ਚਾਹੀਦਾ ਹੈ। ਭਾਵ ਕਿ ਹਰ ਇਨਸਾਨ ਦੂਸਰੇ ਇਨਸਾਨ ਦੇ ਟਕਰਾਅ ਤੋਂ ਬਿਨ੍ਹਾਂ ਆਪਣੇ ਜਿਊਣ ਦਾ ਕਰਤੱਵ ਪੂਰਾ ਕਰੇ।

**ਪਰਿਣਾਮ ਦੀ ਇੱਛਾ**- ਕਾਇਨਾਤ ਦੀ ਇਕ ਵਿਸ਼ੇਸ਼ਤਾ ਇਹ ਵੀ ਹੈ ਕਿ ਉਸਦੀਆਂ ਗਤੀਵਿਧੀਆਂ ਹਮੇਸ਼ਾ ਇਕ ਲਾਭਦਾਇਕ ਨਤੀਜੇ ਵੱਲ ਜਾਂਦੀਆਂ ਹਨ (ਸੂਰਾ: ਸਾਦ-17)। ਧਰਤੀ ਦਾ ਚੱਕਰ ਲਗਾਉਣ, ਰਾਤ-ਦਿਨ ਦਾ ਆਉਣਾ-ਜਾਣਾ, ਬਾਰਿਸ਼ ਦਾ ਹੋਣਾ ਅਤੇ ਮੌਸਮਾਂ ਦਾ ਬਦਲਣਾਂ ਅਤੇ ਸਾਰੀਆਂ ਗਤੀਵਿਧੀਆਂ ਨਤੀਜੇ ਦੇਣ ਵਾਲੀਆਂ (Result Oriented) ਹਨ। ਸਭ ਦੇ ਸਭ ਨਤੀਜੇ ਦੀ ਦਿਸ਼ਾ ਵੱਲ ਯਾਤਰਾ ਕਰਦੀਆਂ ਹਨ। ਪ੍ਰਕ੍ਰਿਤੀ ਨੂੰ ਸੁਤੰਤਰ ਰੂਪ ਵਿਚ ਕੰਮ ਕਰਨ ਦਾ ਮੌਕਾ ਮਿਲਿਆ ਤਾਂ ਵੀ ਉਹ ਕਦੇ ਵੀ ਕਿਸੇ ਹਾਨੀ ਵਾਲੇ ਕੰਮ ਦੇ ਅੰਜਾਮ ਨਾਲ ਖ਼ਤਮ ਨਹੀਂ ਹੁੰਦੀ। ਇਹੀ ਅਸੂਲ ਇਨਸਾਨ ਨੂੰ ਵੀ ਅਪਣਾਉਣਾ ਚਾਹੀਦਾ ਹੈ। ਉਸਦੀਆਂ ਗਤੀਵਿਧੀਆਂ ਹਮੇਸ਼ਾ ਨਤੀਜੇ ਦੇਣ ਵਾਲੀਆ ਅਤੇ ਲਾਭਦਾਇਕ ਹੋਣੀਆਂ ਚਾਹੀਦੀਆਂ ਹਨ। ਹਰੇਕ ਬੇਨਤੀਜਾ ਗਤੀਵਿਧੀਆਂ ਤੋਂ

ਉਸਨੂੰ ਦੂਰ ਰਹਿਣਾ ਚਾਹੀਦਾ ਹੈ ਅਤੇ ਉਹਨਾਂ ਗਤੀਵਿਧੀਆਂ ਤੋਂ ਵੀ ਜੋ ਖ਼ਰਾਬ ਨਤੀਜਿਆਂ ਨੂੰ ਪ੍ਰਾਪਤ ਕਰਨ।

**ਉੱਥਾਨ ਦਾ ਤਰੀਕਾ**- ਕਾਇਨਾਤ ਦੀ ਇਕ ਵਿਸ਼ੇਸ਼ਤਾ ਇਹ ਵੀ ਹੈ ਕਿ ਉਹ ਛਲਾਂਗਾ ਵਿਚ ਸਫ਼ਰ ਨਹੀਂ ਕਰਦੀ। ਬਲਕਿ ਉੱਨਤੀਸ਼ੀਲ ਰੂਪ ਵਿਚ ਘਟਨਾਵਾਂ ਨੂੰ ਪੇਸ਼ ਕਰਦੀ ਹੈ (ਇਬਰਾਹਿਮ-27)। ਰੁੱਖ ਅਚਾਨਕ ਚਮਤਕਾਰੀ ਰੂਪ ਵਿਚ ਖੜਾ ਨਹੀਂ ਹੁੰਦਾ ਨਾ ਹੀ ਹੋ ਸਕਦਾ ਹੈ ਬਲਕਿ ਲੰਮੇ ਸਮੇਂ ਦੀ ਕਸ਼ਮਕਸ਼ ਤੋਂ ਬਾਅਦ ਉੱਥਾਨ ਕਰਦਾ ਹੈ। ਇਹੀ ਹਾਲ ਸਾਰੀਆਂ ਚੀਜ਼ਾਂ ਦਾ ਹੈ। ਇਨਸਾਨ ਨੂੰ ਵੀ ਇਸ ਤਰੀਕੇ ਦੀ ਪੈਰਵੀ ਕਰਨੀ ਚਾਹੀਦੀ ਹੈ। ਇਸਦੇ ਲਈ ਵੀ ਜ਼ਰੂਰੀ ਹੈ ਕਿ ਕ੍ਰਮਵਾਰ ਉੱਥਾਨ ਦੇ ਰਸਤੇ ਉੱਪਰ ਚਲਦੇ ਹੋਏ ਨਤੀਜੇ ਪ੍ਰਾਪਤ ਕਰਨ ਦੀ ਯੋਜਨਾ ਬਣਾਏ, ਨਾ ਕਿ ਛਲਾਂਗ ਲਗਾ ਕੇ ਮੰਜਿਲ ਤੱਕ ਪਹੁੰਚਣ ਦੀ ਕੋਸ਼ਿਸ਼ ਕਰੇ।

**ਸਮਾਨਤਾ**- ਕਾਇਨਾਤ ਦੀਆਂ ਚੀਜ਼ਾਂ ਵਿਚ ਅੰਦਰੂਨੀ ਅਤੇ ਬਾਹਰੀ ਤੌਰ ਤੇ ਕੋਈ ਭੇਦ ਨਹੀਂ ਹੈ। ਉਹ ਅੰਦਰੋਂ ਅਤੇ ਬਾਹਰੋਂ ਸਮਾਨ ਹਨ। ਸੂਰਜ ਆਪਣੇ ਅਸਤਿਤਵ ਵਿਚ ਜਿਹੋ ਜਿਹਾ ਹੈ ਉਸੇ ਰੂਪ ਵਿਚ ਦੂਸਰਿਆ ਦੇ ਸਾਹਮਣੇ ਵੀ ਉੱਗਦਾ ਹੈ। ਇਹੀ ਗੱਲ ਇਨਸਾਨ ਦੇ ਵਚਨ ਅਤੇ ਕਰਮ ਤੋਂ ਸਮਾਨ ਰੂਪ ਵਿਚ ਆਸ ਕੀਤੀ ਜਾਂਦੀ ਹੈ। ਆਦਮੀ ਨੂੰ ਚਾਹੀਦਾ ਹੈ ਕਿ ਜੋ ਉਸਦੇ ਦਿਲ ਵਿਚ ਹੈ ਉਹੀ ਉਸਦੀ ਜ਼ੁਬਾਨ ਉੱਤੇ ਹੋਵੇ। ਜਿਹੋ ਜਿਹਾ ਉਸਦਾ ਵਿਵਹਾਰ ਹੈ ਓਹੋ ਜਿਹਾ ਹੀ ਆਪਣੇ ਸ਼ਬਦਾਂ ਰਾਂਹੀ ਵੀ ਪੇਸ਼ ਕਰੇ। ਇਸ ਨਾਲ ਕਿਸੇ ਨੂੰ ਵਿਖਾਵਾ ਅਤੇ ਦੋਹਰੇਪਣ ਦਾ ਅਨੁਭਵ ਕਦੇ ਨਾ ਹੋਵੇ।

# ਕੁਦਰਤ ਵਿੱਚ ਰੱਬੀ ਵਿਵਹਾਰ ਦਾ ਪ੍ਰਗਟਾਵਾ

ਹਕੀਕਤ ਇਹ ਹੈ ਕਿ ਬੌਧਿਕ ਅਤੇ ਅਰਥਪੂਰਣਤਾ ਦੀ ਜੋ ਘਟਨਾ ਵਿਆਪਕ ਕੁਦਰਤ ਵਿਚ ਰੱਬ ਆਪਣੇ ਸਿੱਧੇ ਨਿਯੰਤਰਣ ਦੇ ਤਹਿਤ ਪ੍ਰਗਟਾਵੇ ਵਿਚ ਲਿਆ ਰਿਹਾ ਹੈ, ਉਹੀ ਘਟਨਾ ਇਨਸਾਨ ਨੂੰ ਆਪਣੇ ਜੀਵਨ ਵਿੱਚ ਵਿਅਕਤੀਗਤ ਨਿਯੰਤਰਣ ਦੇ ਤਹਿਤ ਹੋਂਦ ਵਿੱਚ ਲਿਆਉਣੀ ਚਾਹੀਦੀ ਹੈ। ਜੋ ਘਟਨਾ ਰੱਬ ਨੇ ਆਪਣੀ ਕੁਦਰਤ ਵਿੱਚ ਤਤਵਿਕ ਪੱਧਰ ਤੇ ਸਥਾਪਿਤ ਕਰ ਰੱਖੀ ਹੈ ਉਹੀ ਇਨਸਾਨ ਨੇ ਆਪਣੀ ਵਿਵਹਾਰਕ ਜ਼ਿੰਦਗੀ ਵਿੱਚ ਕਾਰਜਸ਼ੀਲ ਕਰਨੀ ਹੈ। ਕੁਦਰਤੀ ਨਿਯਮਾਂ ਅਨੁਸਾਰ ਜੋ ਚੀਜ਼ ਲੋਹੇ ਦੇ ਰੂਪ ਵਿੱਚ ਪਾਈ ਜਾਂਦੀ ਹੈ। ਉਹ ਇਨਸਾਨੀ ਪੱਧਰ ਤੇ ਪਰਿਪੱਕ ਚਰਿੱਤਰ ਦੇ ਰੂਪ ਵਿੱਚ ਲੋੜੀਂਦੀ ਹੈ। ਕੁਦਰਤ ਦੀ ਸਤਿਹ ਉੱਪਰ ਜਿਹੜੀ ਚੀਜ਼ ਪਥਰੀਲੀ ਜ਼ਮੀਨ ਤੋਂ ਪਾਣੀ ਦੇ ਚਸ਼ਮੇ ਦੀ ਸ਼ਕਲ ਵਿੱਚ ਵਹਿ ਨਿਕਲਦੀ ਹੈ। ਉਹ ਇਨਸਾਨ ਤੋਂ ਨਰਮ ਮਿਜ਼ਾਜੀ ਦੇ ਰੂਪ ਵਿੱਚ ਲੋੜੀਂਦੀ ਹੈ। ਕੁਦਰਤੀ ਪੱਧਰ ਤੇ ਜੋ ਚੀਜ਼ ਅਟੱਲ ਨਿਯਮਾਂ ਦੇ ਰੂਪ ਵਿੱਚ ਪਾਈ ਜਾਂਦੀ ਹੈ। ਉਹ ਇਨਸਾਨੀ ਪੱਧਰ ’ਤੇ ਆਗਿਆ ਪਾਲਣ ਦੇ ਰੂਪ ਵਿਚ ਲੋੜੀਂਦੀ ਹੈ। ਕੁਦਰਤੀ ਪੱਧਰ ਉੱਪਰ ਜੋ ਚੀਜ਼ ਮਹਿਕ, ਸਵਾਦੀ ਅਤੇ ਰੰਗ ਦੇ ਰੂਪ ਵਿਚ ਪਾਈ ਜਾਂਦੀ ਹੈ, ਉਹੀ ਇਨਸਾਨੀ ਪੱਧਰ ਤੇ ਸਦ ਵਿਵਹਾਰ ਦੇ ਰੂਪ ਵਿਚ ਲੋੜੀਂਦੀ ਹੈ। ਕੁਦਰਤੀ ਪੱਧਰ ਤੇ ਖਰਬਾਂ ਸਿਤਾਰਿਆ ਦਾ ਇੱਕ ਝੁੰਡ ਨਿਰੰਤਰ ਗਤੀਸ਼ੀਲ ਹੈ, ਪਰੰਤੂ ਉਸ ਦੇ ਸਿਤਾਰਿਆਂ ਵਿੱਚ ਕੋਈ ਟਕਰਾਅ ਨਹੀਂ ਹੁੰਦਾ। ਇੱਥੋਂ ਤੱਕ ਕਿ ਇੱਕ ਝੁੰਡ ਦਾ ਝੁਰਮਟ ਦੂਸਰੇ ਵਿੱਚ ਪ੍ਰਵੇਸ਼ ਕਰਦਾ ਹੈ ਅਤੇ ਬਹੁਤ ਤੇਜ਼ ਗਤੀ ਨਾਲ ਬਾਹਰ ਨਿਕਲ ਜਾਂਦਾ ਹੈ। ਪਰੰਤੂ ਦੋਨਾਂ ਝੁਰਮਟਾਂ ਵਿੱਚ ਕੋਈ ਟਕਰਾਉ ਜਾਂ ਵਿਵਾਦ ਨਹੀਂ ਹੁੰਦਾ। ਇਹ ਘਟਨਾ ਇਨਸਾਨੀ ਜ਼ਿੰਦਗੀ ਵਿੱਚ ਇਸ ਤਰ੍ਹਾਂ ਲੋੜੀਂਦੀ ਹੈ ਕਿ ਇਨਸਾਨੀ ਸਮਾਜ ਟਕਰਾਅ ਤੋ ਬਿਨਾ ਆਪਣੀ-ਆਪਣੀ ਗਤੀ ਵਿਧੀਆਂ ਵਿੱਚ ਰੁੱਝਿਆ ਰਹੇ। ਪਰੰਤੂ ਕਦੇ ਉਹਨਾਂ ਵਿਚ ਇਕ ਦੂਸਰੇ ਨਾਲ ਟਕਰਾਵ ਦੀ ਸਥਿਤੀ ਨਾ ਆਵੇ।

ਰੁੱਖ ਖਰਾਬ ਹਵਾ (ਕਾਰਬਨ) ਨੂੰ ਗ੍ਰਹਿਣ ਕਰਦੇ ਹਨ ਅਤੇ ਚੰਗੀ ਹਵਾ (ਆਕਸੀਜਨ) ਸਾਨੂੰ ਵਾਪਿਸ ਦਿੰਦੇ ਹਨ। ਇਹੀ ਢੰਗ ਇਨਸਾਨਾਂ ਲਈ ਲੋੜੀਂਦਾ ਹੈ। ਭਾਵ “ ਜੋ ਤੁਹਾਡੇ ਨਾਲ ਬੁਰਾ ਵਿਵਹਾਰ ਕਰਨ ਉਨ੍ਹਾਂ ਨਾਲ ਤੁਸੀਂ ਚੰਗਾ ਵਿਵਹਾਰ ਕਰੋ ”

ਕੁਦਰਤ ਵਿਚ ਕੋਈ ਚੀਜ਼ ਕਿਸੇ ਦੀ ਵਿਰੋਧਤਾ ਵਿਚ ਨਹੀਂ ਲੱਗੀ ਹੋਈ। ਹਰ ਇੱਕ ਪੂਰੇ ਧਿਆਨ ਨਾਲ ਆਪਣੇ ਕੰਮਾਂ ਵਿੱਚ ਲੱਗਿਆ ਹੋਇਆ ਹੈ।ਇਹੀ ਗੱਲ ਇਨਸਾਨੀ ਸਤਹਿ ਤੇ ਲਾਗੂ ਹੁੰਦੀ ਹੈ ਕਿ ਉਹ ਹਮੇਸ਼ਾ ਸਕਾਰਾਤਮਕ ਸੰਘਰਸ਼ ਕਰਨ ਅਤੇ ਨਕਾਰਾਤਮਕ ਕਾਰਵਾਈਆਂ ਤੋਂ ਪਰਹੇਜ਼ ਕਰਨ। ਕੁਦਰਤ ਵਿੱਚ ਪੁਨਰ ਚੱਕਰ (Recycle) ਦਾ ਸਿਧਾਂਤ ਪ੍ਰਕਿਰਿਆ ਵਿੱਚ ਹੈ। ਪੱਤੇ ਦਰਖੱਤ ਤੋਂ ਗਿਰ ਕੇ ਬਰਬਾਦ ਨਹੀਂ ਹੁੰਦੇ ਬਲਕਿ ਖਾਦ ਬਣ ਜਾਂਦੇ ਹਨ। ਫਾਲਤੂ ਹਵਾਵਾਂ ਦੁਬਾਰਾ ਉਪਯੋਗ ਦੇ ਲਈ ਗੈਸਾਂ ਵਿੱਚ ਬਦਲ ਜਾਂਦੀਆਂ ਹਨ। ਪਾਣੀ ਭਾਫ਼ ਬਣ ਕੇ ਉੱਡ ਜਾਂਦਾ ਹੈ ਅਤੇ ਫਿਰ ਸਮੁੰਦਰ ਵਿਚ ਵਾਪਸ ਆ ਜਾਂਦਾ ਹੈ। ਇਹੀ ਚੀਜ਼ ਇੰਨਸਾਨੀ ਜ਼ਿੰਦਗੀ ਵਿੱਚ ਇਸ ਤਰ੍ਹਾਂ ਲਾਗੂ ਹੈ ਕਿ ਇਨਸਾਨ ਦਾ ਖ਼ਰਚ ਕਰਿਆ ਹੋਇਆ ਪੈਸਾ, ਦੁਬਾਰਾ ਇਨਸਾਨਾਂ ਦੇ ਲਈ ਲਾਭਕਾਰੀ ਬਣੇ।

ਕੁਦਰਤ ਵਿੱਚ ਹਰ ਪਲ ਜੋ ਗਤੀਵਿਧੀਆਂ ਹੋ ਰਹੀਆਂ ਹਨ ਜਾਂ ਜਾਰੀ ਹਨ, ਉਹ ਖ਼ਾਮੋਸ਼ ਅਵਾਜ਼ ਵਿੱਚ ਪੁਕਾਰ ਰਹੀ ਹੈ ਕਿ ਰੱਬ ਦੀ ਦੁਨੀਆਂ ਵਿੱਚ ਕੌਣ ਮੁੱਲਵਾਨ ਹੈ ਅਤੇ ਕੌਣ ਮੁੱਲਹੀਨ। ਉਹ ਲੋਕ ਜਿਹਨਾਂ ਨੂੰ ਕੇਵਲ ਬਾਹਰੀ ਸਵਾਰਥ ਪ੍ਰਭਾਵਿਤ ਕਰ ਸਕਦਾ ਹੈ।(ਚਾਹੇ ਉਹ ਆਰਥਿਕ ਸਵਾਰਥ ਹੋਵੇ ਜਾਂ ਪ੍ਰਸਿੱਧੀ ਅਤੇ ਸਨਮਾਨ ਦਾ) ਉਹ ਇਸ ਬਿਨਾਂ ਮਿਹਨਤ ਦੀ ਦੁਨੀਆਂ ਵਿੱਚ ਬਿਲਕੁਲ ਮੁੱਲਹੀਨ ਹੈ।ਕੁਦਰਤ ਵਿੱਚ ਸਪੱਸ਼ਟ ਕੀਤੀ ਹੋਈ ਖੁਦਾਈ ਵਿਵਹਾਰਿਕਤਾ ਦੀ ਕਸੌਟੀ ਉੱਪਰ ਉਹ ਖ਼ਰ੍ਹੇ ਨਹੀਂ ਉਤਰਦੇ। ਖੁਦਾ ਦੀ ਦੁਨੀਆਂ ਵਿੱਚ ਉਹੀ ਲੋਕ ਮੁੱਲਵਾਨ ਹਨ ਜੋ ਖ਼ਾਲਸ ਸੱਚਾਈ ਦੇ ਲਈ ਅੰਦੋਲਿਤ ਹੋਏ ਹੋਣ। ਜੋ ਵਿਅਕਤੀਗਤ ਸਕੂਨ ਤੋਂ ਉੱਪਰ ਉੱਠ ਕੇ ਕਰਮਾਂ ਦਾ ਪ੍ਰਮਾਣ ਦੇਣ ਵਾਲੇ ਹੋਣ। ਜੋ ਹਰ ਤਰ੍ਹਾਂ ਦੀਆਂ ਮਨੋਬਿਰਤੀਆਂ ਅਤੇ ਉਲਝਣਾਂ ਤੋਂ ਸੁਤੰਤਰ ਹੋ ਕੇ ਕੰਮ ਕਰਨ। ਮਰਨ ਤੋਂ ਬਾਅਦ ਦੇ ਜੰਨਤੀ ਦੌਰ ਵਿੱਚ ਉਹ ਲੋਕ ਰੱਬ ਦੀ ਦੁਨੀਆਂ ਤੋਂ ਬਾਹਰ ਕੱਢ ਦਿੱਤੇ ਜਾਣਗੇ, ਜਿਹਨਾਂ ਨੇ ਸੰਸਰਾਰਿਕ ਸਵਾਰਥਾਂ ਵਿੱਚ ਤੀਬਰ ਇੱਛਾ ਦਿਖਾਈ ਸੀ ਅਤੇ ਰੱਬ ਦੀ ਇਹ ਦੁਨੀਆ ਉਨ੍ਹਾਂ ਲੋਕਾਂ ਨੂੰ ਦੇ ਦਿੱਤੀ ਜਾਵੇਗੀ ਜੋ ਦੇਰ ਨਾਲ ਆਉਣ ਵਾਲੀ (ਆਖ਼ਰਤ) ਦੇ ਲਾਭ ਲਈ ਗਤੀਸ਼ੀਲ ਸਨ। ਜੋ ਮਨਮੁੱਖਤਾ ਤੋਂ ਉੱਪਰ ਨੇਕ ਰਾਹ ਅਤੇ ਰੱਬ ਦੀਆਂ ਵਾਅਦਾ ਕੀਤੀਆਂ ਚੀਜ਼ਾਂ ਵੱਲ ਧਿਆਨ ਲਗਾ ਹੋਏ ਸਨ:

"ਅਤੇ ਉਨ੍ਹਾਂ ਨੇ ਅੱਲਾਹ ਦੀ ਕਦਰ ਨਾ ਪਹਿਚਾਣੀ ਜਿਹੋ ਜਿਹੀ ਉਸ ਦੀ ਕਦਰ ਹੈ। ਹਲਾਂਕਿ ਕਿਆਮਤ ਦੇ ਦਿਨ ਸਾਰੀ ਜਮੀਨ ਉਸਦੀ ਮੁੱਠੀ ਵਿੱਚ ਹੋਵੇਗੀ ਅਤੇ ਸਾਰੇ ਅਸਮਾਨ ਉਸਦੇ ਸੱਜੇ ਹੱਥ ਵਿੱਚ ਲਿਪਟੇ ਹੋਣਗੇ। ਉਹ ਪਵਿੱਤਰ (ਪਾਕ) ਹੈ ਅਤੇ ਬਹੁਤ ਉੱਪਰ ਹੈ ਉਨ੍ਹਾਂ ਦੇ ਸ਼ਿਰਕ ਤੋਂ ਅਤੇ ਉਸ ਰੋਜ ਫੂਕ ਮਾਰੀ ਜਾਵੇਗੀ ਸੂਰ ਵਿੱਚ। ਫਿਰ ਸਾਰੇ ਅਸਮਾਨ ਅਤੇ ਜ਼ਮੀਨਾਂ ਵਾਲੇ ਬੇਹੋਸ਼ ਹੋ ਕੇ ਗਿਰ ਜਾਣਗੇ। ਸਿਰਫ਼ ਉਹੀ ਬਚੇਗਾ ਜਿਸਨੂੰ ਰੱਬ ਚਾਹੇਗਾ। ਫਿਰ ਦੁਬਾਰਾ ਸੁਰ ਫੂਕਿਆ ਜਾਵੇਗਾ ਤਾਂ ਅਚਾਨਕ ਉਹ ਖੜੇ ਹੋ ਜਾਣਗੇ ਅਤੇ ਦੇਖਣ ਲੱਗਣਗੇ। ਜ਼ਮੀਨ ਆਪਣੇ ਰੱਬ ਦੇ ਨੂਰ ਨਾਲ ਚਮਕ ਪਵੇਗੀ ਅਤੇ ਸਭ ਦੇ ਕਰਮਾਂ ਦੇ ਲੇਖੇ ਸਾਹਮਣੇ ਰੱਖ ਦਿੱਤੇ ਜਾਣਗੇ। ਪੈਗੰਬਰ ਅਤੇ ਗਵਾਹ ਹਾਜ਼ਰ ਕਰੇ ਜਾਣਗੇ ਅਤੇ ਠੀਕ-ਠੀਕ ਸਭ ਦਾ ਫ਼ੈਸਲਾ ਕਰ ਦਿੱਤਾ ਜਾਵੇਗਾ। ਕਿਸੇ ਦੇ ਉੱਪਰ ਕੋਈ ਜ਼ੁਲਮ ਨਹੀਂ ਹੋਵੇਗਾ। ਹਰ ਸਖ਼ਸ ਨੂੰ ਉਸਦਾ ਪੂਰਾ ਬਦਲਾ ਦਿੱਤਾ ਜਾਵੇਗਾ ਜੋ ਉਸ ਨੇ ਕੀਤਾ ਸੀ ਅਤੇ ਅੱਲਾਹ ਨੂੰ ਖ਼ੂਬ ਖ਼ਬਰ ਹੈ ਜੋ ਉਹ ਕਰਦੇ ਹਨ ਅਤੇ ਇਨਕਾਰ ਕਰਨ ਵਾਲੇ ਗਿਰੋਹ-ਦਰ-ਗਿਰੋਹ ਜਹੰਨੁਮ ਦੇ ਵੱਲ ਭੇਜੇ ਜਾਣਗੇ। ਜਦ ਉਹ ਉਸਦੇ ਕੋਲ ਪਹੁੰਚਣਗੇ ਤਾਂ ਜਹੰਨੁਮ ਦੇ ਦਰਵਾਜੇ ਖੋਲ ਦਿੱਤੇ ਜਾਣਗੇ ਅਤੇ ਉਸਦੇ ਚੌਕੀਂਦਾਰ ਉਨ੍ਹਾਂ ਨੂੰ ਕਹਿਣਗੇ: ਕੀ ਤੁਹਾਡੇ ਕੋਲ ਵਿੱਚ ਪੈਗਾਮ ਪਹੁੰਚਾਉਣ ਵਾਲੇ ਨਹੀਂ ਆਏ ਸੀ ਜੋ ਤੁਹਾਨੂੰ ਰੱਬ ਦੀਆਂ ਗੱਲਾਂ ਸੁਣਾਂਉਦੇ ਅਤੇ ਤੁਹਾਨੂੰ ਇਸ ਦਿਨ ਦੇ ਪੇਸ਼ ਆਉਣ ਤੋਂ ਡਰਾਉਂਦੇ। ਉਹ ਜਵਾਬ ਦੇਣਗੇ: ਹਾਂ।

ਅੰਤ ਅਜਾਬ (ਸਜ਼ਾ) ਦਾ ਵਾਅਦਾ ਮੁੱਨਕਰਾਂ ਤੇ ਪੂਰਾ ਹੋ ਕੇ ਰਹੇਗਾ। ਫਿਰ ਉਨ੍ਹਾਂ ਨੂੰ ਕਿਹਾ ਜਾਵੇਗਾ ਕਿ ਜਹੰਨੁਮ ਦੇ ਦਰਵਾਜੇ ਵਿੱਚ ਦਾਖ਼ਿਲ ਹੋ ਜਾਵੋ ਅਤੇ ਹਮੇਸ਼ਾ ਉਸ ਵਿੱਚ ਪਏ ਰਹੋ। ਕਿਹੋ ਜਿਹਾ ਬੁਰਾ ਠਿਕਾਣਾ ਹੈ, ਘਮੰਡ ਕਰਨ ਵਾਲਿਆ ਦਾ ਅਤੇ ਜੋ ਲੋਕ ਆਪਣੇ ਰੱਬ ਤੋਂ ਡਰਦੇ ਸੀ ਉਹ ਗਿਰੋਹ-ਦਰ-ਗਿਰੋਹ ਭਾਵ ਇਕੱਠੇ ਹੋ ਕਰ, ਜੰਨਤ ਵੱਲ ਰਵਾਨਾ ਕਰ ਦਿੱਤੇ ਜਾਣਗੇ। ਜਦੋਂ ਉੱਥੇ ਪਹੁੰਚਣਗੇ ਤਾਂ ਜੰਨਤ ਦੇ ਦਰਵਾਜੇ ਖੋਲ ਦਿੱਤੇ ਜਾਣਗੇ, ਤਾਂ ਜੰਨਤ ਦੇ ਫਰਸ਼ਿਤੇ ਕਹਿਣਗੇ, ਸਲਾਮਤੀ ਹੈ ਤੁਹਾਡੇ ਤੇ, ਖ਼ੁਸ਼ ਰਹੋ। ਜੰਨਤ ਵਿੱਚ ਹਮੇਸ਼ਾ ਰਹਿਣ ਦੇ ਲਈ ਦਾਖ਼ਲ ਹੋ ਜਾਉ। ਜੰਨਤ ਵਾਲੇ ਕਹਿਣਗੇ: ਸ਼ੁਕਰ ਹੈ ਅੱਲਾਹ ਦਾ ਜਿਸ ਨੇਸਾਡੇ ਨਾਲ ਕੀਤੇ ਵਾਅਦੇ ਨੂੰ ਸੱਚ ਕਰ ਦਿਖਾਇਆ ਅਤੇ ਸਾਨੂੰ ਇਸ ਜ਼ਮੀਨ ਦਾ ਵਾਰਸ ਬਣਾ ਦਿੱਤਾ ਕਿ ਅਸੀਂ ਜੰਨਤ ਵਿੱਚ ਜਿੱਥੇ ਚਾਹੀਏ ਨਿਵਾਸ ਕਰੀਏ।

ਖ਼ੂਬ ਬਦਲਾ ਹੈ ਸ਼ੁਭ ਕਰਮ ਕਰਨ ਵਾਲਿਆਂ ਦਾ ਅਤੇ ਤੂੰ ਦੇਖੇਗਾ ਫਰਸ਼ਿਤਿਆਂ ਨੂੰ ਕਿ ਘੁੰਮ ਰਹੇ ਹੋਣਗੇ ਅਰਸ਼ ਦੇ ਦੁਆਲੇ ਬੋਲਦੇ ਹੋਏ ਆਪਣੇ ਰੱਬ ਦੀਆਂ ਖ਼ੂਬੀਆਂ ਅਤੇ ਸਾਰੇ ਬੰਦਿਆਂ ਦੇ ਵਿੱਚ ਠੀਕ-ਠਾਕ ਫੈਸਲਾ ਕਰ ਦਿੱਤਾ ਜਾਵੇਗਾ ਅਤੇ ਇਹ ਗੱਲ ਹੋਈ ਕਿ ਸਭ ਖ਼ੂਬੀ ਅੱਲਾਹ ਦੇ ਲਈ ਹੈ, ਜੋ ਮਾਲਿਕ ਹੈ। ਸਾਰੇ ਜਹਾਨਾਂ ਦਾ। (ਜ਼ੁਮਰ -ਆਖਿਰ)

ਕੁਦਰਤ ਵਿੱਚ ਵਿਆਪਕ ਪੈਮਾਨੇ ਉੱਤੇ ਹਰ ਪਲ ਦਿਖਾਇਆ ਜਾ ਰਿਹਾ ਹੈ ਕਿ ਬਾਅਦ ਵਿਚ ਪੈਦਾ ਹੋਣ ਵਾਲੀ ਦੁਨੀਆਂ ਭਾਵ ਜੰਨਤ ਵਿੱਚ ਵਸਾਉਣ ਦੇ ਲਈ ਰੱਬ ਨੂੰ ਕਿਸ ਤਰ੍ਹਾਂ ਦੇ ਨਾਗਰਿਕ ਦਰਕਾਰ (ਲੋੜੀਂਦੇ) ਹਨ। ਉਸਨੂੰ ਉਹ ਇਨਸਾਨ ਦਰਕਾਰ ਹਨ ਜੋ ਕੁਦਰਤੀ ਵਿਵਹਾਰ ਦੇ ਧਰਾਤਲ ਤੇ ਖਰ੍ਹੇ ਉੱਤਰਣ। ਉਹ ਉਸ ਦੀਨ ਨੂੰ ਅਪਣਾਉਣ ਜ਼ੋ ਉਸ ਨੇ ਸ਼ਾਬਦਿਕ ਰੂਪ ਨਾਲ ਆਪਣੀ ਕਿਤਾਬ ਵਿੱਚ ਅਤੇ ਵਿਵਹਾਰਕ ਰੂਪ ਨਾਲ ਕੁਦਰਤ ਵਿੱਚ ਜਾਹਿਰ ਕਰਿਆ ਹੋਇਆ ਹੈ। ਇਸਦੇ ਬਾਵਜੂਦ ਜ਼ੋ ਲੋਕ ਇਸ ਤੋਂ ਸਬਕ ਨਾ ਲੈਣ ਅਤੇ ਖੁਦ ਆਪਣੇ ਘੜੇ ਹੋਏ ਰਸਤੇ ਤੇ ਚਲਦੇ ਰਹਿਣ ਉਹ ਰੱਬ ਦੀ ਨਜ਼ਰ ਵਿੱਚ ਬਦਤਰੀਨ (ਬਹੁਤ ਬੁਰੇ) ਮੁਜਰਿਮ ਹਨ। ਰੱਬ ਦੇ ਦੱਸੇ ਹੋਏ 'ਦੀਨ' ਤੋਂ ਇਲਾਵਾ, ਜੋ 'ਦੀਨ' ਵੀ ਉਹ ਅਪਣਾਉਣਗੇ ਆਖ਼ਰਤ ਵਿੱਚ ਉਹ ਮੁੱਲਹੀਨ ਹੋਵੇਗਾ। ਕਿਉਂਕਿ ਉਨ੍ਹਾਂ ਨੇ ਰੱਬ ਦੀਆਂ ਨਿਸ਼ਾਨੀਆਂ ਨੂੰ ਨਕਾਰਿਆ ਹੈ। (ਸੂਰਾ:ਅਲ ਕਹਫ਼-105)।

ਜ਼ੋ ਲੋਕ ਅੱਖਾਂ ਹੁੰਦੇ ਹੋਏ ਵੀ ਰੱਬ ਦੀਆਂ ਨਿਸ਼ਾਨੀਆਂ ਨੂੰ ਨਾ ਦੇਖਣ ਅਤੇ ਕੰਨ ਹੁੰਦੇ ਹੋਏ ਵੀ ਰੱਬ ਦੀਆਂ ਅਵਾਜਾਂ ਨਾ ਸੁਣਨ ਉਹ ਰੱਬ ਦੇ ਨਜ਼ਦੀਕ ਜਾਨਵਰ ਤੋਂ ਵੀ ਜ਼ਿਆਦਾ ਬਦਤਰ ਹਨ। (ਸੂਰਾ: ਅਨਫ਼ਾਲ-22)। ਬਾਅਦ ਵਿਚ ਬਣਨ ਵਾਲੀ ਦੁਨੀਆਂ ਵਿੱਚ ਉਨ੍ਹਾਂ ਦਾ ਜੋ ਅੰਜਾਮ ਹੋਵੇਗਾ ਉਸਦੀ ਘੋਸ਼ਣਾ ਰੱਬ ਦੀ ਕਿਤਾਬ ਵਿੱਚ ਇਨਾਂ ਸ਼ਬਦਾਂ ਰਾਹੀਂ ਕੀਤੀ ਗਈ ਹੈ- "ਅਤੇ ਜਿਸਨੇ ਮੂੰਹ ਫੇਰਿਆ ਮੇਰੀ ਨਸੀਹਤ ਤੋਂ ਉਸਦੇ ਲਈ ਆਖ਼ਰਤ ਵਿੱਚ ਤੰਗੀ ਦਾ ਜੀਉਣਾ ਹੋਵੇਗਾ। ਉਸ ਦਿਨ ਅਸੀਂ ਉਸਨੂੰ ਅੰਨ੍ਹਾ ਕਰਕੇ ਉਠਾਂਵਾਗੇ ਉਹ ਕਹੇਗਾ ਮੇਰੇ ਰੱਬ ਮੈਨੂੰ ਅੰਨ੍ਹਾ ਕਰਕੇ ਕਿਉਂ ਚੁੱਕਿਆ ਹੈ। ਮੈਂ ਤਾਂ ਦੁਨੀਆਂ ਵਿੱਚ ਦੋ ਅੱਖਾਂ ਵਾਲਾ ਸੀ। ਇਰਸ਼ਾਦ ਹੋਵੇਗਾ ਕਿ ਇਸੇ ਤਰ੍ਹਾਂ ਆਈਆਂ ਸਨ ਤੇਰੇ ਕੋਲ ਮੇਰੀਆਂ ਨਿਸ਼ਨੀਆਂ, ਬਸ ਤੂੰ ਉਨਾਂ ਨੂੰ ਭੁਲਾ ਦਿੱਤਾ ਤਾਂ ਉਸੇ ਤਰ੍ਹਾਂ ਅੱਜ ਤੈਨੂੰ ਭੁਲਾ ਦਿੱਤਾ ਜਾਵੇਗਾ। ਇਸ ਤਰ੍ਹਾਂ ਅਸੀਂ ਬਦਲਾ ਲਵਾਂਗੇ ਹਰ ਉਸ ਸ਼ਖਸ ਤੋਂ ਜੋ ਹੱਦ ਤੋਂ ਨਿਕਲ

ਗਿਆ ਜਾਂ ਹੱਦ ਪਾਰ ਕਰ ਗਿਆ ਅਤੇ ਯਕੀਨ ਨਹੀਂ ਕੀਤਾ ਆਪਣੇ ਰੱਬ ਦੀਆਂ ਨਿਸ਼ਾਨੀਆਂ 'ਤੇ ਅਤੇ ਯਕੀਨਨ ਆਖ਼ਰਤ ਦਾ ਅਜਾਬ ਬੜਾ ਸਖ਼ਤ ਹੈ।(ਸੂਰਾ-ਤਾਹਾ:।24-।27)

# ਇਸਲਾਮ: ਇੱਕ ਸੁਭਾਵਿਕ ਧਰਮ

ਹਜ਼ਰਤ ਅਬੁੱਦਲਾ ਬਿਨ ਉਮਰ (ਰਜਿ.) ਕਹਿੰਦੇ ਹਨ ਕਿ – ਮੈਂ ਅੱਲਾਹ ਦੇ ਰਸੂਲ ਨੂੰ ਕਹਿੰਦੇ ਹੋਏ ਸੁਣਿਆ ਹੈ ਕਿ – “ਇਸਲਾਮ ਦੀ ਬੁਨਿਆਦ ਪੰਜ ਚੀਜ਼ਾਂ ਤੇ ਰੱਖੀ ਗਈ ਹੈ। ਗਵਾਹੀ ਦੇਣਾ ਕਿ ਅੱਲਾਹ ਤੋਂ ਸਿਵਾ ਕੋਈ ਅੱਲਾਹ ਨਹੀਂ ਅਤੇ ਮੁਹੰਮਦ ਉਸਦੇ ਬੰਦੇ ਅਤੇ ਰਸੂਲ ਹਨ। ਅਤੇ ਨਮਾਜ਼ ਕਾਇਮ ਕਰਨਾ ਅਤੇ ਜ਼ਕਾਤ ਅਦਾ ਕਰਨਾ ਅਤੇ ਬੈਤੁੱਲਾਹ (ਅੱਲਾਹ ਦਾ ਘਰ) ਦਾ ਹੱਜ ਕਰਨਾ ਅਤੇ ਰਮਜ਼ਾਨ ਦੇ ਰੋਜੇ ਰੱਖਣਾ (ਅਲ–ਬੁਖਾਰੀ ਜਾਂ ਮੁਸਲਿਮ)

ਕਈ ਰਿਵਾਇਤਾਂ ਵਿੱਚ ਇਹ ਸ਼ਬਦ ਹੈ ਕਿ ਇਸਲਾਮ ਦਾ ਨਿਰਮਾਣ ਪੰਜ ਸਤੰਭਾਂ ’ਤੇ ਅਧਾਰਤ ਕੀਤਾ ਗਿਆ ਹੈ (ਕਿਤਾਬ–ਅਲ–ਸਲਾਤ, ਮੁਹੰਮਦ ਬਿਨ ਨਸਰੁਲ ਮਰੂਜੀ) ਇੱਕ ਇਮਾਰਤ ਆਪਣੇ ਮੂਲ ਰੂਪ ਵਿਚ ਬਹੁਤ ਸਾਰੇ ਤੱਤਾਂ ਦਾ ਸੰਗ੍ਰਹਿ ਹੁੰਦੀ ਹੈ। ਪਰੰਤੂ ਸਾਰੀ ਇਮਾਰਤ ਜਿਸ ਚੀਜ਼ ਤੇ ਖੜੀ ਹੁੰਦੀ ਹੈ, ਉਹ ਕੁਝ ਥੰਬ (Pillars) ਹੁੰਦੇ ਹਨ। ਇਸੇ ਤਰ੍ਹਾਂ ਇਸਲਾਮ ਦੇ ਲਈ ਵੀ ਇਹ ਚੀਜਾਂ ਥੰਬਾਂ ਦਾ ਦਰਜਾ ਰੱਖਦੀਆ ਹਨ। ਉਨਾਂ ਦੇ ਮਜ਼ਬੂਤ ਹੋਣ ਤੇ ਇਸਲਾਮ ਮਜ਼ਬੂਤ ਹੁੰਦਾ ਹੈ ਅਤੇ ਇਨਾਂ ਦੇ ਕਮਜ਼ੋਰ ਹੋਣ ਤੇ ਇਸਲਾਮ ਕਮਜ਼ੋਰ ਹੋ ਜਾਂਦਾ ਹੈ। ਹਰ ਆਦਮੀ ਦੀ ਹਸਤੀ ਇੱਕ ਜ਼ਮੀਨ ਦੀ ਤਰ੍ਹਾਂ ਹੈ। ਜੇਕਰ ਉਹ ਆਪਣੀ ਇਸ ਜ਼ਮੀਨ ਤੇ ਰੱਬ ਦੀ ਪਸੰਦ ਵਾਲੀ ਇਮਾਰਤ ਖੜੀ ਕਰਨਾ ਚਾਹੁੰਦਾ ਹੈ ਤਾਂ ਉਸਦੇ ਲਈ ਜ਼ਰੂਰੀ ਹੈ ਕਿ ਸਭ ਤੋਂ ਪਹਿਲਾਂ ਉਹ ਇਨਾਂ ਪੰਜ ਥੰਬਾਂ ਨੂੰ ਪੂਰੀ ਮਜ਼ਬੂਤੀ ਦੇ ਨਾਲ ਕਾਇਮ ਕਰੇ। ਇਨ੍ਹਾਂ ਥੰਬਾਂ ਨੂੰ ਚੰਗੀ ਤਰ੍ਹਾਂ ਸਮਝੇ ਬਗ਼ੈਰ ਨਾ ਨਿੱਜੀ ਤੌਰ ’ਤੇ ਇਸਲਾਮ ਦਾ ਪ੍ਰਗਟਾਵਾ ਹੋ ਸਕਦਾ ਹੈ ਅਤੇ ਨਾ ਸਮਾਜਿਕ ਤੌਰ ’ਤੇ।

ਇਸਲਾਮ ਆਦਮੀ ਦੇ ਅੰਦਰ ਜੋ ਜ਼ਿੰਦਗੀ ਪੈਦਾ ਕਰਨਾ ਚਾਹੁੰਦਾ ਹੈ ਉਹ ਇੱਕ ਸ਼ਬਦ ਵਿੱਚ ਇਬਾਦਤ ਜਾਂ ਰੱਬ ਪ੍ਰਸਤੀ ਦੀ ਜ਼ਿੰਦਗੀ ਹੈ। ਜਦਕਿ ਆਪਣੇ ਮੂਲ ਰੂਪ ਵਿਚ ਉਹ ਪੰਜ ਚੀਜ਼ਾਂ ਦੇ ਸੰਗ੍ਰਹਿ ਦਾ ਨਾਮ ਹੈ। ਈਮਾਨ, ਨਮਾਜ਼, ਰੋਜ਼ਾ, ਜ਼ਕਾਤ ਅਤੇ ਹੱਜ਼। ਇਹ ਪੰਜ ਰੀਤਾਂ ਨਹੀਂ ਬਲਕਿ ਵਿਸ਼ੇਸ਼ਤਾਵਾਂ ਹਨ। ਇਹ ਉਨ੍ਹਾਂ ਲੋੜੀਂਦੀ ਚੀਜਾਂ ਦਾ ਸੰਖੇਪ ਹੈ, ਜਿਹੜੀਆਂ ਸਾਡਾ ਮਾਲਿਕ ਸਾਡੇ ਜੀਵਨ ਵਿੱਚ ਵਿਆਪਕ ਦੇਖਣਾ ਚਾਹੁੰਦਾ ਹੈ। ਜੇਕਰ ਇਹ ਪੰਜ ਵਿਸ਼ੇਸ਼ਤਾਵਾਂ ਵਿਅਕਤੀ ਦੇ ਕਿਰਦਾਰ ਦਾ ਹਿੱਸਾ ਬਣ ਜਾਣ ਤਾਂ ਉਮੀਦ ਕੀਤੀ ਜਾ ਸਕਦੀ ਹੈ ਕਿ ਉਹ ਵਿਅਕਤੀ ਆਪਣੇ ਰੱਬ ਦੀ ਇੱਛਾ ਦੇ ਅਨੁਕੂਲ ਹੋ ਗਿਆ

ਹੈ। ਈਮਾਨ ਦਾ ਅਰਥ ਖੁਦਾਈ ਹਕੀਕਤਾਂ ਵਿੱਚ ਯਕੀਨ ਹੈ। ਨਮਾਜ਼ ਦੀ ਹਕੀਕਤ ਇਹ ਹੈ ਕਿ ਆਦਮੀ ਅੱਲਾਹ ਦੀ ਵਡਿਆਈ ਅੱਗੇ ਇਸ ਤਰ੍ਹਾਂ ਝੁਕੇ ਕਿ ਆਪਣੀ ਵਡਿਆਈ ਦਾ ਅਹਿਸਾਸ ਉਸਦੇ ਆਪਣੇ ਅੰਦਰੋਂ ਖ਼ਤਮ ਹੋ ਜਾਵੇ। ਰੋਜ਼ਾ ਅੱਲਾਹ ਦੇ ਭਰੋਸੇ ਉੱਪਰ ਸਬਰ ਕਰਨ ਦਾ ਨਾਮ ਹੈ। ਜ਼ਕਾਤ ਇਕ ਵਿਅਕਤੀ ਦੁਆਰਾ ਦੂਸਰੇ ਵਿਅਕਤੀ ਦੇ ਅਧਿਕਾਰਾਂ ਦੀ ਜਾਣਨ ਦਾ ਨਾਮ ਹੈ ਤਾਂ ਕਿ ਰੱਬ ਵੀ ਉਸਨੂੰ ਉਸਦਾ ਹਿੱਸਾ ਦਿੰਦਾ ਰਹੇ। ਹੱਜ ਦਾ ਅਰਥ ਹੈ ਕਿ ਰੱਬ ਦੇ ਬੰਦੇ ਰੱਬ ਦੇ ਅੱਗੇ ਸੰਗਠਿਤ ਹੋ ਜਾਣ। ਅਸਲ ਵਿਚ ਇਹ ਸਭ ਥੰਬ ਆਪਣੀ-ਆਪਣੀ ਸੱਚਾਈ ਦੇ ਹਿਸਾਬ ਨਾਲ ਵਿਸ਼ੇਸ਼ਤਾਵਾਂ ਰੱਖਦੇ ਹਨ, ਨਾ ਕਿ ਮਾਤਰ ਬਾਹਰੀ ਰਸਮਾਂ ਵਿਚ। ਯਕੀਨ, ਸੰਯਮ, ਸਬਰ, ਸੱਚ ਦੀ ਪਹਿਚਾਣ ਅਤੇ ਸੰਗਠਨ ਉਹ ਪੰਜ ਵਿਸ਼ੇਸ਼ ਥੰਬ ਹਨ, ਜਿਨ੍ਹਾਂ ਤੇ ਇਸਲਾਮੀ ਜ਼ਿੰਦਗੀ ਦੀ ਇਮਾਰਤ ਬਣਦੀ ਹੈ।

ਇੱਕ - ਅੱਲਾਹ ਨੂੰ ਆਪਣਾ ਰੱਬ ਬਣਾਉਣ ਦਾ ਇਕਰਾਰ ਅਸਲ ਵਿਚ ਉਸ ਨੂੰ ਆਪਣਾ ਸਭ ਕੁੱਝ ਬਣਾਉਣ ਵਾਲਾ ਪੱਕਾ ਇਰਾਦਾ ਹੈ। ਉਹ ਅੱਲਾਹ ਨੂੰ ਆਪਣੇ ਅਹਿਸਾਸਾਤ ਅਤੇ ਜ਼ਜਬਾਤ ਦਾ ਕੇਂਦਰ ਬਣਾਉਣਾ ਹੈ। ਉਸਨੇ ਆਪਣੇ ਆਪ ਨੂੰ ਮੁਕੰਮਲ ਤੌਰ ਤੇ ਅੱਲਾਹ ਦੇ ਹਵਾਲੇ ਕਰਨਾ ਹੈ। ਉਸਨੇ ਇਸ ਗੱਲ ਦਾ ਫੈਸਲਾ ਕਰਨਾ ਹੈ ਕਿ ਉਹ ਆਪਣੀਆਂ ਉਮੀਦਾਂ ਅਤੇ ਇੱਛਾਵਾਂ, ਆਪਣੇ ਆਦਰਸ਼ਾਂ ਅਤੇ ਧਿਆਨ ਦਾ ਕੇਂਦਰ ਅੱਲਾਹ ਨੂੰ ਬਣਾਵੇਗਾ। ਉਹ ਕਿਤੇ ਹੋਰ ਜਿਉਣ ਦੀ ਬਜਾਏ ਆਪਣੇ ਰੱਬ ਲਈ ਜੀਵੇਗਾ। ਆਦਮੀ ਦੀਆਂ ਉਮੀਦਾਂ ਅਤੇ ਉਸਦੇ ਅਹਿਸਾਸਾਤ ਜਿੱਥੇ ਅਟਕੇ ਹੋਏ ਹਨ, ਉੱਥੇ ਹੀ ਉਹ ਆਦਮੀ ਜਿਉਂ ਰਿਹਾ ਹੈ। ਇਸ ਇਤਬਾਰ ਨਾਲ ਦੇਖੀਏ ਤਾਂ ਹਰ ਆਦਮੀ ਚਾਹੇ ਛੋਟਾ ਹੋਵੇ ਜਾਂ ਵੱਡਾ ਕਿਤੇ ਨਾ ਕਿਤੇ ਜਿਉਂ ਰਿਹਾ ਹੁੰਦਾ ਹੈ। ਕੋਈ ਆਪਣੇ ਘਰ-ਬਾਰ ਅਤੇ ਬਾਲ ਬੱਚਿਆਂ ਵਿਚ ਜਿਊਂਦਾ ਹੈ, ਕੋਈ ਆਪਣੇ ਰੁਜ਼ਗਾਰ ਅਤੇ ਕਾਰੋਬਾਰ ਵਿਚ ਜਿਊਂਦਾ ਹੈ, ਕੋਈ ਸਿਆਸੀ ਮਸ਼ਗਲਾਂ ਅਤੇ ਆਦੇਸ਼ਾਂ ਦੀ ਵਿਅਸਤਤਾ ਵਿਚ ਜਿਊਂਦਾ ਹੈ, ਕੋਈ ਸਨਮਾਨ ਅਤੇ ਸੱਤਾ ਦੇ ਸੁਪਨਿਆਂ ਵਿਚ ਜਿਊਂਦਾ ਹੈ, ਭਾਵ ਹਰ ਆਦਮੀ ਕਿਤੇ ਨਾ ਕਿਤੇ ਜਿਉਂ ਰਿਹਾ ਹੁੰਦਾ ਹੈ। ਪਰ ਇਹ ਤਮਾਮ ਜਿਊਣਾ ਅਗਿਆਨਤਾ ਦਾ ਜਿਊਣਾ ਹੈ। ਇਹ ਆਪਣਾ ਘਰ ਦਰੱਖਤ ਦੀ ਉਨ੍ਹਾਂ ਸਾਖਾਂ ਤੇ ਬਣਾਉਣ ਵਰਗਾ ਹੈ ਜਿਸਦਾ ਕੋਈ ਵਜੂਦ ਨਹੀਂ। ਅਸਲੀ ਜਿਉਣਾ ਇਹ ਹੈ ਕਿ ਆਦਮੀ ਆਪਣੇ ਰੱਬ ਵਿੱਚ ਜਿਉਣ ਲੱਗੇ। ਉਹ

ਅੱਲਾਹ ਦੀ ਯਾਦ ਨੂੰ ਲੈ ਕੇ ਸੋ ਜਾਵੇ ਅਤੇ ਅੱਲਾਹ ਦੀ ਯਾਦ ਦੇ ਨਾਲ ਸਵੇਰਾ ਕਰੇ। ਉਹ ਉਸਦੇ ਭਰੋਸੇ ਤੇ ਰੁਕੇ ਅਤੇ ਉਸੇ ਦੇ ਭਰੋਸੇ ਤੇ ਚਲੇ, ਉਸਦੇ ਲਈ ਬੋਲੇ ਅਤੇ ਉਸਦੇ ਲਈ ਖਾਮੋਸ਼ੀ ਅਖਤਿਆਰ ਕਰੇ। ਈਮਾਨ ਦੀ ਮਿਸਾਲ ਬਿਜਲੀ ਦੇ ਕਰੰਟ ਵਰਗੀ ਹੈ। ਪਾਵਰ ਹਾਊਸ ਤੋਂ ਬਿਜਲੀ ਦਾ ਕਰੰਟ ਜਦ ਕਾਰਖਾਨੇ ਵਿਚ ਪਹੁੰਚਦਾ ਹੈ ਤਾਂ ਸਾਰਾ ਕਾਰਖਾਨਾ ਜਗਮਗ ਹੋ ਉਠਦਾ ਹੈ। ਉਸਦੇ ਤਮਾਮ ਯੰਤਰ ਗਤੀਸ਼ੀਲ ਹੋ ਜਾਂਦੇ ਹਨ। ਇਸ ਤਰ੍ਹਾਂ ਜਦ ਕਿਸੇ ਬੰਦੇ ਦਾ ਆਪਣੇ ਰੱਬ ਨਾਲ ਈਮਾਨੀ ਸੰਬੰਧ ਕਾਇਮ ਹੁੰਦਾ ਹੈ ਤਾਂ ਉਸਦੇ ਅੰਦਰ ਅਚਾਨਕ ਇੱਕ ਨਵੀ ਰੋਸ਼ਨੀ ਆ ਜਾਂਦੀ ਹੈ, ਉਸਦੀ ਫਿਤਰਤ (ਪ੍ਰਕ੍ਰਿਤੀ) ਜਾਗ ਜਾਂਦੀ ਹੈ। ਈਮਾਨ ਉਸਦੇ ਕਲਬ (ਦਿਲ) ਵਿੱਚ ਗਰਮਾਉਣ ਵਾਲਾ ਅਤੇ ਰੂਹ ਨੂੰ ਤੜਫਾਉਣ ਵਾਲਾ ਬਣ ਜਾਂਦਾ ਹੈ। ਉਹ ਉਸਦੇ ਅੰਦਰ ਇੱਕ ਨਵੀਂ ਅੱਗ ਲਾ ਦਿੰਦਾ ਹੈ। ਉਹ ਇਨਸਾਨ ਜੋ ਪਹਿਲੀ ਵਾਰ ਆਪਣੀ ਮਾਂ ਦੇ ਪੇਟ ਤੋਂ ਪੈਦਾ ਹੋਇਆ ਸੀ, ਉਹ ਦੁਬਾਰਾ ਈਮਾਨ ਦੀ ਕੁੱਖ ਤੋਂ ਇੱਕ ਨਵਾਂ ਜਨਮ ਲੈਂਦਾ ਹੈ। ਉਹ ਹੁਣ ਖ਼ੁਦਾ ਤੋਂ ਅਲੱਗ ਨਹੀਂ ਰਹਿੰਦਾ ਬਲਕਿ ਖ਼ੁਦਾ ਵਿਚ ਸ਼ਾਮਿਲ ਹੋ ਜਾਂਦਾ ਹੈ। ਇੱਕ ਵਿਅਕਤੀ ਨੂੰ ਕਿਸੇ ਨਾਲ ਮੁਹੱਬਤ ਹੋਵੇ ਤਾਂ ਸਰੀਰਕ ਤੌਰ ਤੇ ਉਹ ਉਸਤੋਂ ਅਲੱਗ ਰਹਿੰਦੇ ਹੋਏ ਵੀ (ਅਨਭੂਤੀ) ਦੇ ਸਤਰ ਤੇ ਉਹ ਉਸ ਨਾਲ ਮਿਲ ਜਾਂਦਾ ਹੈ। ਉਹ ਹਰ ਚੀਜ਼ ਵਿੱਚ ਉਸੇ ਦਾ ਜਲਵਾ ਦੇਖਣ ਲੱਗਦਾ ਹੈ। ਇਹੀ ਹਾਲ ਅੱਲਾਹ ਤੇ ਈਮਾਨ ਲਿਆਉਣ ਵਾਲਿਆਂ ਦਾ ਹੁੰਦਾ ਹੈ। ਉਹ ਅਕਾਸ਼ ਦੀ ਵਿਆਪਕਤਾ ਵਿੱਚ ਰੱਬ ਦੀ ਮਹਾਨਤਾ ਦਾ ਅਨੁਭਵ ਕਰਦਾ ਹੈ। ਤੂਫਾਨਾਂ ਦੇ ਕਹਿਰ ਵਿੱਚ ਉਸਨੂੰ ਰੱਬ ਦਾ ਜਲ਼ਾਲ ਦਿਖਾਈ ਦਿੰਦਾ ਹੈ। ਚਿੜੀਆਂ ਦੀ ਚੀਂ-ਚੀਂ ਵਿੱਚ ਉਸ ਨੂੰ ਰੱਬ ਦੇ ਨਗਮੇਂ ਸੁਣਾਈ ਦਿੰਦੇ ਹਨ। ਸੂਰਜ ਨਿਕਲਦਾ ਦੇਖ ਕੇ ਉਸਨੂੰ ਮਹਿਸੂਸ ਹੁੰਦਾ ਹੈ, ਕਿ ਰੱਬ ਨੇ ਆਪਣੀ ਨੂਰਾਨੀ ਹੱਥ ਉਸ ਦੇ ਵੱਲ ਵਧਾਇਆ ਹੈ। ਉਹ ਦਰੱਖਤਾਂ ਨੂੰ ਵੇਖਦਾ ਹੈ, ਤਾਂ ਉਸਨੂੰ ਅਜਿਹਾ ਮਹਿਸੂਸ ਹੁੰਦਾ ਹੈ ਕਿ ਰੱਬ ਦੀ ਰਚਨਾਤਮਕ ਕਹਾਣੀ ਹਰੇ-ਭਰੇ ਪੰਨਿਆ ਤੇ ਕੁਦਰਤ ਵਿੱਚ ਫੈਲਾ ਦਿੱਤੀ ਗਈ ਹੈ। ਹਵਾ ਦੇ ਝੌਂਕੇ ਜਦ ਉਸ ਨੂੰ ਛੂਹਦੇ ਹਨ ਤਾਂ ਉਹ ਉਸ ਦੇ ਲਈ ਖ਼ੁਦਾ ਦੇ ਵਿਸ਼ੇਸ਼ ਸੰਬੰਧ ਦੇ ਅਰਥ ਵਿੱਚ ਹੁੰਦਾ ਹੈ। ਸੋ ਜੋ ਵਿਅਕਤੀ ਰੱਬ ਦਾ ਮੋਮਿਨ ਬਣ ਜਾਵੇ ਉਹ ਹਰ ਹਾਲ ਵਿੱਚ ਰੱਬ ਦੇ ਅਥਾਹ ਸਮੁੰਦਰ ਵਿੱਚ ਗੋਤਾ ਲਗਾਉਂਦਾ ਰਹਿੰਦਾ ਹੈ। ਉਸਦਾ ਹਰ ਅਨੁਭਵ ਰੱਬ ਨੂੰ ਮਿਲਣ ਵਾਲਾ ਬਣ ਜਾਂਦਾ ਹੈ। ਰੱਬ ਉਸ ਦਾ ਹੋ ਜਾਂਦਾ ਹੈ ਅਤੇ ਉਹ ਖੁਦ ਰੱਬ ਦਾ ਹੋ ਜਾਂਦਾ ਹੈ।

ਅੱਲਾਹ ਤੇ ਈਮਾਨ ਇੱਕ ਅਜਿਹੇ ਰੱਬ ਤੇ ਈਮਾਨ ਹੈ ਜੋ ਸਾਰੀ ਕੁਦਰਤ ਦਾ ਰਚਨਹਾਰ, ਮਾਲਿਕ ਅਤੇ ਪਰਵਰਦਿਗਾਰ ਹੈ। ਉਸਨੇ ਸਭ ਕੁਝ ਬਣਾਇਆ ਹੈ।ਉਸਦੇ ਸਹਾਰੇ ਹਰ ਚੀਜ਼ ਕਾਇਮ ਹੈ। ਉਸਦੇ ਬਿਨਾ ਕਿਸੇ ਚੀਜ਼ ਦਾ ਕੋਈ ਵਜ਼ੂਦ ਨਹੀਂ। ਈਮਾਨ ਆਦਮੀ ਦੇ ਅੰਦਰ ਇਸੇ ਚੇਤਨਾ ਨੂੰ ਜਿੰਦਾ ਕਰਦਾ ਹੈ। ਜਿਸ ਦੇ ਨਤੀਜੇ ਵਿਚ ਉਹ ਖ਼ੁਦਾ ਨੂੰ ਖ਼ੁਦਾ ਦੇ ਬੰਦੇ ਦੇ ਰੂਪ ਵਿਚ ਸਥਾਪਿਤ ਕਰਦਾ ਹੈ। ਹਰ ਚੀਜ਼ ਵਿੱਚ ਉਸਨੂੰ ਰੱਬ ਦਾ ਕ੍ਰਿਸ਼ਮਾ ਨਜ਼ਰ ਆਉਂਦਾ ਹੈ ਅਤੇ ਹਰ ਚੀਜ਼ ਉਸ ਨੂੰ ਰੱਬ ਤੋਂ ਪ੍ਰਾਪਤ ਹੁੰਦੀ ਮਹਿਸੂਸ ਕਰਦਾ ਹੈ। ਰੱਬ ਦਾ ਜਿਕਰ ਭਾਵ ਜਾਪ ਅਤੇ ਉਸਦੀ ਹਮਦ (ਪ੍ਰਸੰਸਾ) ਹਰ ਪਲ ਉਸਦੇ ਅੰਦਰ ਉਬਲਦੀ ਰਹਿੰਦੀ ਹੈ। ਅਜਿਹੇ ਲੋਕਾਂ ਦਾ ਇਕ-ਇਕ ਮਿੰਟ, ਬੇਖ਼ਬਰੀ ਅਤੇ ਗੁਮਰਾਹੀ ਦੇ ਨਹੀਂ ਬਲਕਿ ਹੋਸ਼ਮੰਦੀ ਦੇ ਹੁੰਦੇ ਹਨ। ਜੋ ਉਸਨੂੰ ਹਰ ਮੌਕੇ ਤੇ ਰੱਬ ਦੀ ਯਾਦ ਕਰਾਉਂਦੇ ਹਨ। ਦਿਨ ਭਰ ਦਾ ਥੱਕਿਆ ਹੋਇਆ ਸ਼ਾਮ ਨੂੰ ਆਪਣੇ ਬਿਸਤਰ ਤੇ ਲੇਟਦਾ ਹੈ ਤਾਂ ਉਸਨੂੰ ਗਹਿਰੀ ਨੀਂਦ ਆਉਂਦੀ ਹੈ। ਸਵੇਰੇ ਉਹ ਤਾਜ਼ਾ ਦਮ ਹੋ ਕੇ ਉੱਠਦਾ ਹੈ ਤਾਂ ਉਸਦੇ ਮੂੰਹ ਚੋਂ ਨਿਕਲਦਾ ਹੈ- ਰੱਬਾ! ਤੇਰਾ ਇਹ ਅਹਿਸਾਨ ਵੀ ਕਿਹੋ ਜਿਹਾ ਅਜੀਬ ਹੈ। ਜੇਕਰ ਆਦਮੀ ਨੂੰ ਨੀਂਦ ਨਾ ਆਏ ਤਾਂ ਉਹ ਪਾਗਲ਼ ਹੋ ਜਾਵੇ ਅਤੇ ਚੰਦ ਦਿਨ ਦੀ ਜ਼ਿੰਦਗੀ ਵੀ ਉਸਦੇ ਲਈ ਮੁਹਾਲ (ਔਖੀ) ਹੋ ਜਾਵੇ। ਰਾਤ ਦੇ ਅੰਧੇਰੇ ਦੇ ਬਾਅਦ ਸੂਰਜ ਦੇ ਨਿਕਲਦੇ ਹੀ ਉਸਦਾ ਦਿਲ ਪੁਕਾਰ ਉੱਠਦਾ ਹੈ- ਕਿਹੋ ਜਿਹੀ ਬਰਕਤ ਵਾਲਾ ਹੈ ਉਹ ਰੱਬ ਜਿਸਨੇ ਰੋਸ਼ਨੀ ਪੈਦਾ ਕੀਤੀ ਹੈ। ਜੇਕਰ ਰੋਸ਼ਨੀ ਨਾ ਹੋਵੇ ਤਾਂ ਸਾਰੀ ਦੁਨੀਆ ਹਨੇਰੇ ਦਾ ਸੁਮੰਦਰ ਬਣ ਜਾਵੇ। ਜਦ ਭੁੱਖ ਵਿੱਚ ਉਹ ਖਾਣਾ ਖਾਂਦਾ ਅਤੇ ਪਾਣੀ ਪੀਂਦਾ ਹੈ ਤਾਂ ਉਸ ਦੀ ਹਸਤੀ ਅਹਿਸਾਨ ਨਾਲ ਭਰ ਜਾਂਦੀ ਹੈ ਅਤੇ ਅਚੰਭੇ ਨਾਲ ਸੋਚਣ ਲਗ ਜਾਂਦਾ ਹੈ ਕਿ ਜੇਕਰ ਰੱਬ ਨੇ ਖਾਣਾ ਅਤੇ ਪੀਣਾ ਨਾ ਉਤਾਰਿਆ ਹੁੰਦਾ ਤਾਂ ਆਦਮੀ ਦਾ ਕੀ ਹਾਲ ਹੋ ਜਾਂਦਾ। ਜਦ ਸੱਟ ਵੱਜਦੀ ਹੈ ਤਾਂ ਉਹ ਰੱਬ ਨੂੰ ਮਦਦ ਦੇ ਲਈ ਬੁਲਾਉਂਦਾ ਹੈ। ਉਹ ਰੱਬ ਤੋਂ ਉਮੀਦ ਰੱਖਦਾ ਕਿ ਉਹ ਉਸਦੀਆਂ ਸਾਰੀਆਂ ਜ਼ਰੂਰਤਾਂ ਪੂਰੀਆਂ ਕਰੇਗਾ। ਜਦ ਉਸਨੂੰ ਲਾਭ ਹੁੰਦਾ ਹੈ ਤਾਂ ਉਸਨੂੰ ਇਨਸਾਨ ਤੇ ਰੱਬ ਦੀ ਕਿਰਪਾ ਯਾਦ ਆ ਜਾਂਦੀ ਹੈ ਅਤੇ ਉਸਦਾ ਦਿਲ ਸ਼ੁਕਰ ਨਾਲ ਭਰ ਜਾਂਦਾ ਹੈ। ਉਸਨੂੰ ਨੁਕਸਾਨ ਹੁੰਦਾ ਹੈ ਤਾਂ ਉਸਨੂੰ ਉਹ (ਖੁਦਾ) ਦੀ ਕੁਦਰਤ ਦਾ ਕ੍ਰਿਸ਼ਮਾ ਸਮਝਦਾ ਹੈ। ਬਰਕਤਾਂ ਦਾ ਮਿਲਣਾ ਉਸਨੂੰ ਮਗਰੂਰੀ ਅਤੇ ਘਮੰਡੀ ਨਹੀਂ ਬਣਾਉਂਦਾ ਅਤੇ ਨੁਕਸਾਨ ਨਾਲ ਉਹ ਵਿਚਲਿਤ ਨਹੀਂ ਹੁੰਦਾ, ਪ੍ਰੇਸ਼ਾਨ ਨਹੀਂ ਹੁੰਦਾ।ਕੋਈ ਵੀ ਘਟਨਾ ਉਸਨੂੰ

ਖੁਦਾ ਦੀ ਵਿਰੋਧਤਾ ਲਈ ਨਹੀਂ ਉਕਸਾਉਂਦੀ। ਕੋਈ ਸਥਿਤੀ ਉਸਨੂੰ ਰੱਬ ਤੋਂ ਬੇਪਰਵਾਹ ਨਹੀਂ ਕਰਦੀ।

ਇੱਕ ਵਿਅਕਤੀ ਧਰਤੀ ਤੇ ਹੋਰ ਗ੍ਰਹਿਆਂ ਦੇ ਆਕਸ਼ਰਣ ਦੀ ਖੋਜ ਕਰੇ ਜਾਂ ਸ੍ਰਿਸਟੀ ਦੇ ਪ੍ਰਕਾਸ਼ (ਊਰਜਾ) ਨੂੰ ਆਪਣੇ ਯੰਤਰਾਂ ਦੀ ਸਹਾਇਤਾ ਨਾਲ ਸਮਝ ਲਵੇ ਤਾਂ ਉਹ ਉਸ ਦੇ ਲਈ ਵਿਗਿਆਨਕ ਖੋਜ ਹੋਵੇਗੀ। ਉਹ ਸਮਝਣ ਵਾਲੇ ਤੋਂ ਕਿਸੇ ਜ਼ਿੰਮੇਦਾਰੀ ਦਾ ਤਕਾਜ਼ਾ ਨਹੀਂ ਕਰੇਗੀ। ਪਰੰਤੂ ਰੱਬ ਨੂੰ ਪਾਉਣ ਦਾ ਮਾਮਲਾ ਇਸ ਤੋਂ ਭਿੰਨ ਹੈ। ਰੱਬ ਨੂੰ ਪਾਉਣਾ ਇਕ ਅਜਿਹੀ ਹਸਤੀ ਨੂੰ ਪਾਉਣਾ ਹੈ, ਜੋ ਸੁਣਨ ਵਾਲਾ ਅਤੇ ਜਾਣਨ ਵਾਲਾ ਹੈ, ਜੋ ਹਿਕਮਤ ਅਤੇ ਤਾਕਤ ਦਾ ਖਜ਼ਾਨਾ ਹੈ, ਅਜਿਹੇ ਰੱਬ ਨੂੰ ਜਦੋਂ ਇਨਸਾਨ ਪਾਉਂਦਾ ਹੈ ਤਾਂ ਠੀਕ ਉਸੀ ਸਮੇਂ ਉਹ ਇਸ ਹਕੀਕਤ ਨੂੰ ਵੀ ਪਾ ਲੈਂਦਾ ਹੈ, ਕਿ ਰੱਬ ਨੇ ਉਸਨੂੰ ਅਤੇ ਇਸ ਕੁਦਰਤ ਨੂੰ ਬੇਕਾਰ ਨਹੀਂ ਬਣਾਇਆ ਹੈ। ਇੱਕ ਮਹਾਨ ਕੁਦਰਤ ਇਵੇਂ ਹੀ ਖਾਮੋਸ਼ ਖੜੀ ਰਹੇ ਅਤੇ ਅਰਥਹੀਨ, ਤਾਂ ਇਹ ਸੰਭਵ ਨਹੀਂ, ਜਦ ਤੱਕ ਉਸਦਾ ਚਲਾਉਣ ਵਾਲਾ ਰਚਨਾਕਾਰ ਰੱਬ ਨਾ ਚਾਹੇ, ਇਸੀ ਤਰਕ ਤੇ ਉਸਨੂੰ ਵਿਸ਼ਵਾਸ ਦੀ ਦ੍ਰਿੜਤਾ ਪ੍ਰਾਪਤ ਹੁੰਦੀ ਹੈ ਕਿ ਜ਼ਰੂਰ ਇੱਕ ਦਿਨ ਉਹ ਰੱਬ ਲੋਕਾਂ ਦੇ ਸਾਹਮਣੇ ਜ਼ਾਹਿਰ ਹੋਵੇਗਾ ਜਿਹੜਾ ਕੁਦਰਤ ਦੀਆਂ ਘਟਨਾਵਾਂ ਦੇ ਪਿੱਛੇ ਕਾਰਜਸ਼ੀਲ ਹੈ। ਜਦ ਆਦਮੀ ਉਸ ਸੱਚਾਈ ਨੂੰ ਜਾਣ ਲੈਂਦਾ ਹੈ ਜਿਸਦੇ ਅਦ੍ਰਿਸ਼ ਹੋਣ ’ਤੇ ਝਗੜ ਰਿਹਾ ਹੈ, ਤਾਂ ਉਹੀ ਵਿਸ਼ਵਾਸ ਦੀ ਦ੍ਰਿੜਤਾ ਉਸਨੂੰ ਦੱਸਦੀ ਹੈ ਕਿ ਮਾਲਿਕ ਦਾ ਪ੍ਰਗਟਾਅ ਕਿਸੇ ਸੂਰਜ ਦੀ ਤਰ੍ਹਾਂ ਨਹੀਂ ਹੋਵੇਗਾ ਬਲਕਿ ਚੇਤਨਾ ਸੰਪੰਨ ਸ਼ਕਤੀ ਦਾ ਪ੍ਰਗਟਾਅ ਹੋਵੇਗਾ ਅਤੇ ਇਹ ਪ੍ਰਗਟ ਹੋਣਾ ਕਿਆਮਤ ਦੇ ਅਰਥਾਂ ਵਿੱਚ ਹੋਵੇਗੀ। ਰੱਬ ਦੇ ਪ੍ਰਗਟ ਹੋਣ ਤੇ ਹੀ ਉਸਦੇ ਅਵਿੱਗਿਆਕਾਰੀ, ਖੁਦਾ ਨੂੰ ਨਾ ਮੰਨਣ ਵਾਲੇ ਸਾਰੇ ਬੰਦੇ ਮੁੱਲਹੀਨ ਹੋ ਜਾਣਗੇ ਅਤੇ ਉਸ ਦਿਨ ਮੱਛਰ, ਮੱਖੀ ਤੋਂ ਵੀ ਛੋਟੇ ਨਜ਼ਰ ਆਉਣਗੇ। ਦੂਸਰੇ ਪਾਸੇ ਉਸਦੇ ਰੱਬ ਪ੍ਰਸਤ ਅਤੇ ਵਫਾਦਾਰ ਬੰਦੇ। ਅਚਾਨਕ ਸਰਫ਼ਰਾਜ਼ੀ(ਬੁਲੰਦੀ) ਹਾਸਿਲ ਕਰ ਲੈਣਗੇ। ਰੱਬ ਦੀ ਅਦ੍ਰਿਸ਼ ਹੋਣ ਦੀ ਅਵਸਥਾ ਨੇ ਰੱਬ ਦੇ ਅਵੱਗਿਆਕਾਰੀ ਬੰਦਿਆਂ ਨੂੰ ਨਾਫ਼ਰਮਾਣੀ ਅਤੇ ਮੌਜ ਮਸਤੀ ਕਰਨ ਦੇ ਮੌਕੇ ਦਿੱਤੇ ਹੋਏ ਹਨ। ਰੱਬ ਦਾ ਪ੍ਰਗਟ ਹੋਣਾ ਉਸਦੇ ਵਫ਼ਾਦਾਰ ਬੰਦਿਆ ਦੇ ਲਈ ਸਰਫਰਾਜ਼ੀ ਦਾ ਦਿਨ ਬਣ ਜਾਵੇਗਾ। ਉਸਦੇ ਬਾਅਦ ਇੱਕ ਨਵੀਂ, ਜ਼ਿਆਦਾ ਬੇਹਤਰ ਅਤੇ ਮੁਕੰਮਲ ਦੁਨੀਆਂ ਸ਼ੁਰੂ ਹਵੇਗੀ, ਜਿੱਥੇ ਅਵੱਗਿਆਕਾਰੀ ਹਮੇਸ਼ਾ ਦੇ ਲਈ ਜਹੰਨੁਮ ਵਿੱਚ ਸੁੱਟ

ਦਿੱਤੇ ਜਾਣਗੇ ਅਤੇ ਆਗਿਆਕਾਰੀ ਹਮੇਸ਼ਾ ਦੇ ਲਈ ਜੰਨਤ ਵਿਚ ਦਾਖ਼ਿਲ ਕਰ ਦਿੱਤੇ ਜਾਣਗੇ। ਜਦ ਆਦਮੀ ਇਸ ਵਿਸ਼ਵਾਸ ਤੱਕ ਪਹੁੰਚਦਾ ਹੈ ਤਾਂ ਉਹ ਰੱਬ ਦੀ ਹਕੀਕਤ ਨੂੰ ਜਾਣ ਕੇਂ ਕੰਬ ਉਠਦਾ ਹੈ। ਉਹ ਪੁਕਾਰਦਾ ਹੈ: “ਹੇ ਮੇਰੇ ਰੱਬ! ਮੈਨੂੰ ਉਸ ਦਿਨ ਰੁਸਵਾ ਹੋਣ ਤੋਂ ਬਚਾਅ ਜਦ ਤੂੰ ਆਪਣੀ ਸ਼ਕਤੀ ਦੇ ਨਾਲ ਜ਼ਾਹਿਰ ਹੋਵੇਗਾ, ਜਦ ਇਨਸਾਫ ਦੀ ਤੱਕੜੀ ਕਾਇਮ ਕੀਤੀ ਜਾਵੇਗੀ। ਜਦ ਆਦਮੀ ਬਿਲਕੁਲ ਬੇਬੱਸ ਹਾਲਤ ਵਿੱਚ ਤੇਰੇ ਸਾਹਮਣੇ ਖੜਾ ਹੋਵੇਗਾ। ਜਦ ਤੇਰੇ ਬਿਨਾ ਕਿਸੇ ਦੇ ਕੋਲ ਕੋਈ ਅਧਿਕਾਰ ਨਹੀਂ ਹੋਵੇਗਾ”।

ਰੱਬ ਨੂੰ ਇਲਾਹੀ ਮੰਨਣ ਦਾ ਹੀ ਇੱਕ ਪਹਿਲੂ ਰਸੂਲ ਦੀ ਰਿਸਾਲਤ ਨੂੰ ਮੰਨਣਾ ਵੀ ਹੈ। ਜਦ ਆਦਮੀ ਰੱਬ ਨੂੰ ਇੱਕ ਜਿੰਦਾ ਅਤੇ ਚੇਤਨਾਪੂਰਨ ਹਸਤੀ ਦੀ ਹੈਸੀਅਤ ਵਿਚ ਪਾਉਂਦਾ ਹੈ ਤਾਂ ਤੁਰੰਤ ਇਹ ਸਵਾਲ ਉਸਦੇ ਸਾਹਮਣੇ ਆ ਜਾਂਦਾ ਹੈ ਕਿ ਐ ਮੇਰੇ ਰੱਬ ਤੂੰ ਮੇਰੇ ਤੋਂ ਕੀ ਚਾਹੁੰਦਾ ਹੈ? ਇਸ ਸਿਲਸਿਲੇ ਵਿੱਚ ਉਸ ਨੂੰ ਅੰਦਰੂਨੀ ਸੁਭਾਵਿਕ ਹਾਲਤ ਤੋਂ ਸੰਕੇਤ ਮਿਲਦੇ ਹਨ। ਕੁਦਰਤ ਆਪਣੀ ਖਾਮੋਸ਼ ਜ਼ੁਬਾਨ ਵਿੱਚ ਕੁਝ ਪੈਗ਼ਾਮ ਪ੍ਰਸਾਰਿਤ ਕਰਦੀ ਨਜਰ ਆਉਂਦੀ ਹੈ। ਪਰ ਉਹ ਚਾਹੁੰਦਾ ਹੈ ਕਿ ਆਪਣੇ ਰੱਬ ਦੇ ਪੈਗ਼ਾਮ ਨੂੰ ਯਕੀਨ ਦੀ ਭਾਸ਼ਾ ਵਿੱਚ ਪਾ ਲਵੇ। ਉਹ ਆਉਣ ਵਾਲੇ ਦਿਨ ਤੋਂ ਪਹਿਲਾ ਉਸ ਦਿਨ ਦੇ ਮਾਮਲਿਆਂ ਤੋਂ ਜਾਣੂ ਹੋ ਜਾਵੇ। ਉਦੋਂ ਉਸ ਨੂੰ ਅੱਲਾਹ ਦੇ ਬੰਦੇ ਪੈਗੰਬਰ ਦੀ ਅਵਾਜ਼ ਸੁਣਾਈ ਦਿੰਦੀ ਹੈ ‘ਮੈਂ ਅੱਲਾਹ ਦਾ ਬੰਦਾ ਅਤੇ ਰਸੂਲ ਹਾਂ। ਅੱਲਾਹ ਨੇ ਮੈਨੂੰ ਇਨਸਾਨਾਂ ਦੇ ਮਾਰਗ ਦਰਸ਼ਨ ਲਈ ਭੇਜਿਆ ਹੈ।ਮੇਰੇ ਵੱਲ ਆਉ ਅਤੇ ਮੇਰੇ ਤੋਂ ਆਪਣੇ ਰੱਬ ਦੇ ਪੈਗਾਮ ਬਾਰੇ ਜਾਣਕਾਰੀ ਲਓ।’ ਜੋ ਇਨਸਾਨ ਅਸਲ ਵਿੱਚ ਜ਼ਰੂਰਤਮੰਦ ਹੋਵੇ, ਜੋ ਅਸਲ ਵਿੱਚ ਸੱਚ ਦੀ ਤਲਾਸ਼ ਵਿੱਚ ਹੋਵੇ, ਉਸ ਵਿਅਕਤੀ ਦੇ ਲਈ ਉਸ ਆਵਾਜ਼ ਨੂੰ ਪਹਿਚਾਨਣਾ ਮੁਸ਼ਕਿਲ ਨਹੀਂ ਹੁੰਦਾ। ਇਕ ਬੰਦਾ ਜਿਵੇਂ ਆਪਣੀ ਮਾਂ ਦੀ ਅਵਾਜ਼ ਨੂੰ ਪਹਿਚਾਣ ਲੈਂਦਾ ਹੈ, ਉਸੇ ਤਰ੍ਹਾਂ ਉਹ ਉਸ ਪੈਗ਼ਾਮ ਨੂੰ ਵੀ ਪਹਿਚਾਣ ਲੈਂਦਾ ਹੈ। ਜੋ ਪੈਗ਼ੰਬਰ ਦੇ ਮਾਧਿਅਮ ਤੋਂ ਉਸ ਦੇ ਰੱਬ ਦੇ ਵੱਲੋਂ ਉਸ ਨੂੰ ਮਿਲ ਰਿਹਾ ਹੋਵੇ। ਪੈਗ਼ੰਬਰ ਦੀ ਅਵਾਜ਼ ਉਸ ਦੇ ਲਈ ਪੈਟਰੋਲ ਦੀ ਅੱਗ ਦੀ ਤਰ੍ਹਾਂ ਅਤੇ ਸੁੱਕੀ ਪਈ ਜ਼ਮੀਨ ਤੇ ਪਈ ਬਾਰਿਸ਼ ਦੀ ਤਰ੍ਹਾਂ ਹੁੰਦੀ ਹੈ। ਉਸ ਦਾ ਪੂਰਾ ਅੰਦਰੂਨੀ ਵਜ਼ੂਦ ਰੱਬ ਦੀ ਰੋਸ਼ਨੀ ਨਾਲ ਭੜਕ ਉੱਠਦਾ ਹੈ। ਉਸਦੀ ਤਲਾਸ਼ ਦੀ ਸੁੱਕੀ ਜ਼ਮੀਨ ਹੱਕ ਦੀ ਬਾਰਿਸ਼ ਦੇ ਇੱਕ ਇੱਕ ਕਤਰੇ ਨੂੰ ਜ਼ਜ਼ਬ ਕਰਦੀ ਚਲੀ ਜਾਂਦੀ ਹੈ। ਉਹ ਰੱਬ ਨੂੰ ਪਾਉਣ ਦੇ ਨਾਲ-ਨਾਲ ਉਸਦੇ ਪੈਗ਼ੰਬਰ ਨੂੰ ਪਾ ਲੈਂਦਾ ਹੈ ਅਤੇ ਪੈਗੰਬਰ ਨੂੰ ਪਾਉਣ ਦੇ

ਨਾਲ-ਨਾਲ ਆਪਣੇ ਰੱਬ ਨੂੰ ਪਾ ਲੈਂਦਾ ਹੈ।

ਰਸੂਲ ਜਾਂ ਪੈਗ਼ੰਬਰ ਕੋਈ ਫਰਿਸ਼ਤਾ ਜਾਂ ਕੋਈ ਗੈਰ ਇਨਸਾਨੀ ਵਜੂਦ ਨਹੀਂ ਹੁੰਦਾ। ਉਹ ਵੀ ਇੱਕ ਇਨਸਾਨ ਹੈ ਅਤੇ ਸਾਰੇ ਇਨਸਾਨਾਂ ਦੀ ਤਰ੍ਹਾਂ ਇੱਕ ਮਾਂ ਦੇ ਪੇਟ ਤੋਂ ਪੈਦਾ ਹੋਇਆ ਹੈ। ਉਸਦੀ ਵਿਸ਼ੇਸ਼ਤਾ ਸਿਰਫ ਇਹ ਹੈ ਕਿ ਰੱਬ ਨੇ ਉਸਨੂੰ ਆਪਣਾ ਪੈਗ਼ਾਮ ਪਹੁੰਚਾਉਣ ਦੇ ਲਈ ਚੁਣ ਲਿਆ ਹੈ। ਰੱਬ ਨੇ ਦੇਖਿਆ ਹੈ ਕਿ ਉਹ ਇੱਕ ਅਜਿਹਾ ਇਨਸਾਨ ਹੈ। ਜਿਸਦੀ ਪ੍ਰਕ੍ਰਿਤੀ ਪੂਰੀ ਤਰ੍ਹਾਂ ਜ਼ਿੰਦਾ ਹੈ। ਜਿਸਦੇ ਵਚਨ ਅਤੇ ਕਰਮ ਵਿੱਚ ਭੇਦ ਨਹੀਂ, ਜਿਸਨੇ ਨਬੱਵੁਤ ਤੋਂ ਪਹਿਲਾਂ ਚਾਲੀ ਸਾਲ ਦੀ ਉਮਰ ਤੱਕ ਇੱਕ ਵਾਰ ਵੀ ਅਮਾਨਤ ਦੀ ਅਦਾਇਗੀ ਵਿੱਚ ਕੁਤਾਹੀ ਨਹੀਂ ਕੀਤੀ, ਉਹ ਸੱਚੇ ਵਿਅਕਤਿਤਵ ਵਾਲਾ ਹੈ। ਵਾਅਦਾ ਪੂਰਾ ਕਰਨ ਵਾਲਾ ਹੈ। ਉਹ ਆਪਣੇ ਸੀਨੇ ਵਿੱਚ ਇਨਸਾਨੀਅਤ ਦਾ ਦਰਦ ਰੱਖਦਾ ਹੈ। ਉਹ ਸੱਚ ਦੇ ਲਈ ਸਭ ਤੋਂ ਜ਼ਿਆਦਾ ਬੇਚੈਨ ਹੈ। ਜਿਨਾ ਕੋਈ ਵਿਅਕਤੀ ਨਿੱਜੀ ਲਾਭ ਦੇ ਲਈ ਬੇਚੈਨ ਹੁੰਦਾ ਹੈ।ਖ਼ੁਦਾ ਨੇ ਮੁਹੰਮਦ ਬਿਨ ਅਬਦੁੱਲਾ ਵਿੱਚ ਇਹ ਸੱਚੀ ਆਤਮਾ ਪਾਈ ਜੋ ਹੱਕ ਦੀ ਅਮਾਨਤ ਦਾ ਅਮੀਨ (ਗਵਾਹ ਅਤੇ ਰਖਵਾਲਾ) ਬਣ ਸਕੇ ਉਸਨੇ ਉਸਦੇ ਅੰਦਰ ਉਹ ਪੱਕਾ ਚਰਿੱਤਰ ਪਾਇਆ ਜੋ ਕਿਸੇ ਅਦਨਾ ਲਚਕ ਤੋਂ ਬਗੈਰ (ਬਿਨਾਂ ਡੋਲੇ) ਰੱਬਾਨੀ ਜ਼ਿੰਮੇਦਾਰੀ ਨੂੰ ਅਦਾ ਕਰ ਸਕੇ। ਉਸ ਨੇ ਉਸ ਅਰਬੀ ਇਨਸਾਨ ਵਿੱਚ ਉਹ ਤਲਬ ਦੇਖੀ ਜੋ ਇਸ ਗੱਲ ਦੀ ਜਮਾਨਤ ਸੀ ਕਿ ਉਹ ਰੱਬ ਦੀ ਇਲਹਾਮੀ ਅਮਾਨਤ ਦੀ ਪੂਰੀ ਕਦਰਦਾਨੀ ਕਰੇਗਾ ਅਤੇ ਉਹ ਗ੍ਰਹਿਣ ਕਰੇਗਾ ਜਿਸ ਤਰ੍ਹਾਂ ਉਸਨੂੰ ਕਰਨਾ ਚਾਹੀਦਾ ਹੈ। ਇਨ੍ਹਾਂ ਪਹਿਲੂਆਂ ਤੋਂ ਉਹ ਅਰਬੀ ਇਨਸਾਨ 40 ਸਾਲ ਦੀ ਜ਼ਿੰਦਗੀ ਤੱਕ ਸੰਪੂਰਨ ਸੱਚਾ ਸਾਬਤ ਹੋਇਆ। ਇਸ ਲਈ ਰੱਬ ਨੇ ਉਸ ਨੂੰ ਆਪਣਾ ਆਖ਼ਰੀ ਅਤੇ ਵਿਸ਼ਵੀ ਪੈਮਾਨੇ 'ਤੇ ਪੈਗ਼ੰਬਰ ਦੀ ਹੈਸੀਅਤ ਨਾਲ ਚੁਣ ਲਿਆ ਅਤੇ ਇਸ ਕਾਮਿਲ ਇਨਸਾਨ ਨੇ ਆਪਣੀ 23 ਸਾਲ ਦੀ ਨਬੱਵੁਤ ਦੀ ਜ਼ਿੰਦਗੀ ਤੋਂ ਇਹ ਸਾਬਤ ਕਰ ਦਿੱਤਾ ਕਿ ਰੱਬ ਦਾ ਇਹ ਚੁਨਾਵ ਬਹੁਤ ਸਹੀ ਹੈ। ਉਸ ਸੰਪੂਰਨ ਇਨਸਾਨ ਨੇ ਪੈਗੰਬਰ ਦੀ ਸਾਰੀ ਜ਼ਿੰਮੇਵਾਰੀ ਨੂੰ ਇੰਨੇ ਵਧੀਆ ਢੰਗ ਨਾਲ ਅੰਜਾਮ ਦਿੱਤਾ ਕਿ ਇਸ ਤੋਂ ਜ਼ਿਆਦਾ ਮਰਿਯਾਦਿਤ ਸਥਿਤੀ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ।

ਪੈਗੰਬਰ ਦੇ ਰਾਹੀਂ ਸਾਨੂੰ ਰੱਬ ਦੀ ਉਹ ਸੁਰੱਖਿਅਤ ਕਿਤਾਬ (ਕੁਰਆਨ ਮਜੀਦ) ਮਿਲੀ ਹੈ ਜੋ ਉਸਦੇ ਉੱਪਰ ਫਰਿਸ਼ਤਿਆਂ ਦੇ ਜ਼ਰੀਏ ਉਤਾਰੀ ਗਈ। ਉਸ ਕਿਤਾਬ ਵਿੱਚ

ਸਾਰੀਆਂ ਚੀਜ਼ਾਂ ਲਿਖੀ ਹੋਈ ਸਥਿਤੀ ਵਿੱਚ ਮੌਜੂਦ ਹਨ ਜੋ ਅੱਲਾਹ ਸਾਡੇ ਤੋਂ ਚਾਹੁੰਦਾ ਹੈ। ਕੁਰਆਨ ਵਿੱਚ ਅੱਲਾਹ ਸਾਡੇ ਨਾਲ ਇਨਸਾਨੀ ਭਾਸ਼ਾ ਵਿੱਚ ਗੱਲ ਕਰਦਾ ਹੈ। ਪੈਗ਼ੰਬਰ ਨੇ ਅਤੇ ਉਹਨਾ ਦੇ ਸਾਥੀਆਂ ਨੇ ਹਰ ਤਰਾਂ ਦੇ ਬੇਹਤਰੀਨ ਇੰਤਜ਼ਾਮ ਕਰਕੇ ਕੁਰਆਨ ਨੂੰ ਉਸ ਦੀ ਅਸਲੀ ਸ਼ਕਲ ਵਿੱਚ ਸੁਰੱਖਿਅਤ ਰੱਖਿਆ ਅਤੇ ਸਾਡੇ ਤੱਕ ਸੰਪੂਰਨ ਰੂਪ ਵਿੱਚ ਪਹੁੰਚਾਇਆ ਹੈ। ਪੈਗੰਬਰ ਨਾ ਸਿਰਫ਼ ਖੁਦਾਈ ਇਲਹਾਮ ਨੂੰ ਵਸੂਲ ਕਰਨ ਵਾਲੇ ਸਨ, ਬਲਕਿ ਸੰਪੂਰਨ ਰੂਪ ਵਿੱਚ ਆਪਣੇ ਜੀਵਨ ਵਿੱਚ ਵਸਾਉਣ ਵਾਲੇ ਅਤੇ ਵਿਵਹਾਰਿਕ ਰੂਪ ਵਿੱਚ ਅਪਣਾਉਣ ਵਾਲੇ ਸਨ।ਇਸ ਤਰ੍ਹਾਂ ਪੈਗੰਬਰ ਦੀ ਜ਼ਿੰਦਗੀ ਉਸ ਰੱਬਾਨੀ ਨਿਰਦੇਸ਼ ਦਾ ਵਿਵਹਾਰਕ ਨਮੂਨਾ ਬਣ ਗਈ ਜੋ ਕੁਰਆਨ ਵਿੱਚ ਸ਼ਬਦਾਂ ਦੇ ਰੂਪ ਵਿੱਚ ਵਿਅਕਤ ਕੀਤੀ ਗਈ ਸੀ।ਪੈਗ਼ੰਬਰ ਨੇ ਘਰੇਲੂ ਜ਼ਿੰਦਗੀ ਅਪਣਾਈ, ਉਹ ਬਸਤੀ ਅਤੇ ਬਾਜ਼ਾਰਾਂ ਵਿੱਚ ਲੋਕਾਂ ਦੇ ਵਿੱਚ ਵਿਚਰਦੇ ਸੀ।ਉਨ੍ਹਾਂ ਨੇ ਦੋਸਤਾਂ ਅਤੇ ਦੁਸ਼ਮਣਾਂ ਵਿੱਚ ਜ਼ਿੰਦਗੀ ਗੁਜ਼ਾਰੀ ਸੀ।ਉਹਨਾਂ ਨੂੰ ਜਿੱਤ ਅਤੇ ਹਾਰ ਦੇ ਅਵਸਰ ਮਿਲੇ। ਉਹਨਾਂ ਨੇ ਦਾਵਤ ਭਾਵ ਰੱਬ ਵੱਲ ਲੋਕਾਂ ਨੂੰ ਸੱਦਿਆ ਅਤੇ ਦਾਵਤੀ ਗਤੀਵਿਧੀਆਂ ਤੋਂ ਗੁਜ਼ਰੇ ਤਾਂ ਉਸ ਨੂੰ ਭੁੱਖ ਪਿਆਸ ਬਰਦਾਸ਼ਤ ਕਰਨੀ ਪਈ ਅਤੇ ਲੋਕਾਂ ਨੇ ਵਿਰੋਧ ਕੀਤਾ ਅਤੇ ਲੋਕਾਂ ਤੋਂ ਸੱਟ ਵੀ ਖਾਦੀ।ਉਸ ਨੇ ਗਰੀਬੀ ਅਤੇ ਦੌਲਤਮੰਦੀ ਦੇ ਦਿਨ ਦੇਖੇ। ਇੱਥੋਂ ਤੱਕ ਕਿ ਇੱਕ ਆਮ ਆਦਮੀ ਤੋਂ ਇੱਕ ਜੱਜ ਤੇ ਬਾਦਸ਼ਾਹ ਤੱਕ ਦੇ ਇਨਸਾਨੀ ਜ਼ਿੰਦਗੀ ਦੇ ਜਿੰਨੇ ਅਨੁਭਵ ਹਨ, ਉਨ੍ਹਾਂ ਨੇ ਸਭ ਅਨੁਭਵ ਕੀਤੇ।ਹਰ ਜਗ੍ਹਾਂ ਉਨਾਂ ਨੇ ਇੱਕ ਰੱਬੀ ਇਨਸਾਨ ਦਾ ਰਵੱਈਆ ਅਪਣਾਇਆ।ਇਸ ਤਰ੍ਹਾਂ ਉਹਨਾਂ ਦੀ ਜ਼ਿੰਦਗੀ ਕਿਆਮਤ ਤੱਕ ਸਾਰੇ ਇਨਸਾਨਾਂ ਦੇ ਲਈ ਪੂਰਨ ਨਮੂਨਾ ਬਣ ਗਈ। ਹਰ ਉਹ ਆਦਮੀ ਜੋ ਆਪਣੇ ਰੱਬ ਦੇ ਕੋਲ ਇਸ ਹਾਲ ਵਿਚ ਪਹੁੰਚਣਾ ਚਾਹੁੰਦਾ ਹੈ ਕਿ ਉਸ ਦਾ ਰੱਬ ਉਸ ਨਾਲ ਰਾਜ਼ੀ ਹੋਵੇ ਅਤੇ ਉਸ ਨੂੰ ਸਥਾਈ ਬਗੀਚਿਆਂ ਵਾਲੇ ਘਰਾਂ ਵਿਚ ਦਾਖਿਲ ਕਰੇ, ਉਸਦੇ ਲਈ ਇਕ ਹੀ ਰਸਤਾ ਹੈ।ਉਹ ਕੁਰਆਨ ਤੋਂ ਅੱਲਾਹ ਦਾ ਹੁਕਮ ਪਤਾ ਕਰੇ ਅਤੇ ਪੈਗੰਬਰ ਦੀ ਜ਼ਿੰਦਗੀ ਵਿਚ ਉਸ ਹੁਕਮ ਦਾ ਵਿਵਹਾਰਿਕ ਨਮੂਨਾ ਦੇਖੇ ਅਤੇ ਉਹਨਾਂ ਦੋਵਾਂ ਚੀਜਾਂ ਦੇ ਚਾਨਣ ਵਿਚ ਆਪਣੀ ਜ਼ਿੰਦਗੀ ਬਤੀਤ ਕਰਨ ਲੱਗੇ।ਇਸਦੇ ਇਲਾਵਾ ਜਿੰਨੀਆਂ ਪਰਸਥਿਤੀਆਂ ਅਤੇ ਰਸਤੇ ਹਨ, ਸਭ ਭਟਕਾਉਣ ਵਾਲੇ ਹਨ।ਇਹਨਾਂ ਤੋਂ ਛੁਟਕਾਰਾ ਪਾਉਣ ਦੇ ਲਈ ਇਸ ਤੋਂ ਸਿਵਾ ਹੋਰ ਕੁਝ ਵੀ ਨਹੀਂ ਹੈ।ਪੈਗ਼ੰਬਰ ਦੀ ਜ਼ਿੰਦਗੀ ਇਕ ਅਜਿਹੀ ਮੁਕੰਮਲ ਜ਼ਿੰਦਗੀ ਹੈ ਕਿ

ਜਿਸ ਵਿਚ ਛੋਟੇ ਲੋਕਾਂ ਦੇ ਲਈ ਵੀ ਉਦਾਹਰਨ ਹੈ ਅਤੇ ਵੱਡੇ ਲੋਕਾਂ ਦੇ ਲਈ ਵੀ।

**ਦੋ**- ਇਸਲਾਮ ਦਾ ਦੂਸਰਾ ਥੰਬ ਹੈ ਨਮਾਜ਼। ਆਪਣੇ ਨਿਸ਼ਚਿਤ ਰੂਪ ਵਿੱਚ ਇਹ ਹੈ ਕਿ ਰੋਜ਼ਾਨਾ ਦਿਨ-ਰਾਤ ਦੇ ਵਿਚ ਪੰਜ ਵਕਤ ਨਿਸ਼ਚਿਤ ਸਮੇਂ ਵਿੱਚ ਅੱਲਾਹ ਦੀ ਇਬਾਦਤ ਕੀਤੀ ਜਾਵੇ। ਇਹ ਅੰਦਾਜ ਜ਼ੋ ਅੱਲਾਹ ਦੇ ਰਸੂਲ ਰਾਹੀਂ ਅੱਲ੍ਹਾ ਤਾਅਲਾ ਨੇ ਸਾਨੂੰ ਸਿਖਾਇਆ ਹੈ, ਇਹਨਾਂ ਸਟੀਕ ਹੈ ਕਿ ਇਸ ਤੋਂ ਜ਼ਿਆਦਾ ਬਿਹਤਰ ਇਬਾਦਤੀ ਅੰਦਾਜ਼ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ। ਜਦੋਂ ਵਕਤ ਆਉਂਦਾ ਹੈ, ਤਾਂ ਅਜ਼ਾਨ ਦੇ ਰਾਹੀਂ ਅੱਲਾਹ ਦੀ ਸਿਫਤ ਦੀ ਘੋਸ਼ਣਾ ਕੀਤੀ ਜਾਂਦੀ ਹੈ ਅਤੇ ਦੱਸਿਆ ਜਾਂਦਾ ਹੈ ਕਿ ਨਮਾਜ਼ ਦਾ ਸਮਾਂ ਆ ਗਿਆ ਹੈ। ਆਪਣੇ ਕਲਿਆਣ ਦੇ ਲਈ ਇਕੱਠੇ ਹੋ ਜਾਵੋ। ਲੋਕ ਵਜ਼ੂ ਕਰਕੇ ਆਪਣੀ ਪਵਿੱਤਰਤਾ ਦੀ ਅਨੁਭੂਤੀ ਨੂੰ ਤਾਜ਼ਾ ਕਰਦੇ ਹਨ। ਫਿਰ ਰੱਬ ਨੂੰ ਯਾਦ ਕਰਦੇ ਹੋਏ ਮਸਜਿਦ ਵਿਚ ਪਹੁੰਚਦੇ ਹਨ। ਉੱਥੇ ਸਭ ਇਕੱਠੇ ਹੋ ਕੇ ਨਮਾਜ਼ ਅਦਾ ਕਰਦੇ ਹਨ। ਨਮਾਜ਼ ਦਾ ਇਕ ਇਮਾਮ ਹੁੰਦਾ ਹੈ, ਜਿਸ ਦੀ ਰਹਿਨੁਮਾਈ ਵਿਚ ਸਮੂਹਿਕ ਨਮਾਜ਼ ਅਦਾ ਕੀਤੀ ਜਾਂਦੀ ਹੈ। ਇਹ ਇਸ ਗੱਲ ਦਾ ਪ੍ਰਤੀਕ ਹੈ ਕਿ ਇਸ ਤਰ੍ਹਾਂ ਸਾਰੇ ਮੁਸਲਮਾਨ ਰੱਬ ਨੂੰ ਆਪਣੇ ਸਮੂਹ ਦਾ ਕੇਂਦਰ ਮੰਨ ਕੇ ਉਸਦੇ ਆਲੇ-ਦੁਆਲੇ ਏਕਤਾਬੱਧ ਜੀਵਨ ਗੁਜ਼ਾਰਨਗੇ- ਰੁਕੂਅ (ਝੁਕਣਾ), ਸਜਦਾ (ਮੱਥਾ ਟੇਕਣਾ), ਕਯਾਮ (ਸਿੱਧੇ ਖੜੇ ਹੋਣਾ) ਅਤੇ ਕੁਯੂਦ (ਗੋਡੇ ਮੋੜ ਕੇ ਬੈਠਣਾ) ਦੀਆਂ ਵਿਭਿੰਨ ਪਰਸਥਿਤੀਆਂ ਦੇ ਰਾਹੀਂ ਰੱਬ ਦੇ ਸਾਹਮਣੇ ਆਪਣੀ ਬੰਦਗੀ ਦਾ ਇਕਰਾਰ ਕੀਤਾ ਜਾਂਦਾ ਹੈ। ਕਦੇ ਖੜੇ ਹੋ ਕੇ ਹੱਥ ਬੰਨ ਕੇ, ਕਦੇ ਝੁਕ ਕੇ, ਕਦੇ ਗੋਡਿਆਂ ਉੱਪਰ ਬੈਠ ਕੇ, ਕਦੇ ਆਪਣੇ ਸਿਰ ਨੂੰ ਜ਼ਮੀਨ ਉੱਪਰ ਰੱਖ ਕੇ ਰੱਬ ਦੇ ਨਾਲ ਆਪਣੀ ਬੰਦਗੀ ਦੀ ਪ੍ਰਤਿੱਗਿਆ ਨੂੰ ਤਾਜ਼ਾ ਕਰਦੇ ਹਨ। ਨਮਾਜ਼ ਵਿਚ ਕੁਰਆਨ ਦੇ ਹਿੱਸੇ ਪੜ੍ਹੇ ਜਾਂਦੇ ਹਨ। ਕੁਰਆਨ ਦੀ ਇਕ ਅਜੀਬ ਵਿਸ਼ੇਸ਼ਤਾ ਇਹ ਹੈ ਕਿ ਉਸਨੂੰ ਜਿੱਥੋਂ ਕਿਤੇ ਵੀ ਅਤੇ ਜਿੰਨ੍ਹਾਂ ਵੀ ਪੜ੍ਹਿਆ ਜਾਵੇ, ਕੁਰਆਨ ਦੀ ਦਾਅਵਤ ਦੀ ਪਰਿਭਾਸ਼ਾ ਮਿਲ ਜਾਂਦੀ ਹੈ, ਉਸਦਾ ਜ਼ਿਕਰ ਮਿਲ ਜਾਂਦਾ ਹੈ ਕੁਰਆਨ ਦਾ ਹਰ ਪੰਨਾ ਮੰਨੋ ਕੁਰਆਨ ਦਾ ਸੰਖੇਪ ਹੈ। ਇਸ ਤਰ੍ਹਾਂ ਨਮਾਜ਼ ਵਿਚ ਭਾਵੇਂ ਇਕੋ ਸਮੇਂ ਕੁਰਆਨ ਦਾ ਸੰਖੇਪ ਹਿੱਸਾ ਪੜ੍ਹਿਆ ਜਾਂਦਾ ਹੈ। ਪਰ ਉਹ ਅੱਲਾਹ ਦੀ ਪਸੰਦ, ਨਾਪਸੰਦ ਨੂੰ ਜਾਨਣ ਦੇ ਲਈ ਹਮੇਸ਼ਾ ਬਹੁਤ ਹੁੰਦਾ ਹੈ। ਇਸ ਦੇ ਨਾਲ ਨਮਾਜ਼ ਵਿਚ ਰੱਬ ਦੀ ਹਮਦ ਭਾਵ ਪ੍ਰਸੰਸਾ ਅਤੇ ਜ਼ਿਕਰ ਦੀਆਂ ਗੱਲਾਂ ਕਹੀਆਂ ਜਾਂਦੀਆਂ ਹਨ, ਉਸ ਦੇ ਅੱਗੇ ਦੁਆ (ਅਰਦਾਸ)

ਕੀਤੀ ਜਾਂਦੀ ਹੈ, ਰਸੂਲ ਦੇ ਲਈ ਅਤੇ ਸਾਰੇ ਈਮਾਨ ਵਾਲਿਆਂ ਦੇ ਲਈ ਨੇਕ ਭਾਵਨਾਵਾਂ ਦੀ ਅਭਿਵਿਅਕਤੀ ਕੀਤੀ ਜਾਂਦੀ ਹੈ। ਇਥੋਂ ਤੱਕ ਕਿ ਉਸਦਾ ਖ਼ਾਤਮਾ ਸਾਰੇ ਇਨਸਾਨਾਂ ਨੂੰ ਸਲਾਮਤੀ ਭੇਜ ਕੇ ਕੀਤਾ ਜਾਂਦਾ ਹੈ। ਇਸ ਤਰ੍ਹਾਂ ਆਪਣੇ ਵਿਭਿੰਨ ਅੰਗਾਂ ਦੇ ਰਾਹੀਂ ਨਮਾਜ਼ ਇਕ ਅਜਿਹਾ ਕਰਮ ਬਣ ਜਾਂਦੀ ਹੈ ਜੋ ਇੱਕ ਹੀ ਸਮੇਂ ਵਿੱਚ ਅੱਲਾਹ ਦੀ ਇਬਾਦਤ ਹੈ ਅਤੇ ਅੱਲਾਹ ਦੇ ਹੁਕਮਾਂ ਦੀ ਯਾਦ ਦਹਾਨੀ ਵੀ ਹੈ। ਉਹ ਅਹਿਲੇ-ਈਮਾਨ ਦੇ ਲਈ 'ਦੀਨੀ' ਭੋਜਨ ਅਤੇ ਉਨ੍ਹਾਂ ਦੇ ਵਿੱਚ ਏਕਤਾ ਅਤੇ ਸਮੂਹਿਕਤਾ ਦਾ ਜ਼ਰੀਆ ਵੀ ਹੈ, ਉਹ ਇਸਲਾਮੀ ਜ਼ਿੰਦਗੀ ਦਾ ਨਿਸ਼ਾਨ ਵੀ ਹੈ ਅਤੇ ਕਾਨੂੰਨ ਵਿਵਸਥਾ ਦੀ ਸਿਖਲਾਈ ਵੀ। ਉਹ ਅੱਲਾਹ ਦੇ ਨਾਲ ਆਤਮਿਕ ਮਿਲਨ ਦਾ ਮਾਧਿਅਮ ਵੀ ਹੈ ਅਤੇ ਦੈਨਿਕ ਜੀਵਨ ਵਿੱਚ ਗਤੀ ਅਤੇ ਵਿਵਹਾਰ ਦਾ ਸਬਕ ਵੀ।

ਨਮਾਜ਼ ਆਪਣੀ ਸ਼ਕਲ ਦੇ ਹਿਸਾਬ ਨਾਲ ਵਿਸ਼ੇਸ਼ ਇਬਾਦਤ ਦਾ ਨਾਮ ਹੈ ਅਤੇ ਆਪਣੀ ਹਕੀਕਤ ਦੇ ਹਿਸਾਬ ਨਾਲ ਉਦਾਰਤਾ ਅਤੇ ਅੱਲਾਹ ਵੱਲ ਧਿਆਨ ਲਗਾਉਣ ਦਾ ਅਵਸਰ ਵੀ। ਆਪਣੇ ਮੁਕਾਬਲੇ ਵਿੱਚ ਕਿਸੇ ਦੀ ਮਹਾਨਤਾ ਸਵੀਕਾਰਨ ਦੇ ਲਈ ਆਦਮੀ ਜ਼ੁਬਾਨ ਤੋਂ ਜੋ ਆਖਰੀ ਸੰਵਾਦ ਬੋਲ ਸਕਦਾ ਹੈ। ਉਹ ਇਹ ਹੈ ਕਿ ਉਹ ਕਹੇ- 'ਉਹ ਸਭ ਤੋਂ ਵੱਡਾ ਹੈ।' ਨਮਾਜ਼ ਵਿੱਚ ਵਾਰ-ਵਾਰ ਇਹ ਕਲਮਾ (ਅੱਲਾਹ ਅਕਬਰ) ਰੱਬ ਦੇ ਲਈ ਬੋਲਿਆ ਜਾਂਦਾ ਹੈ ਅਤੇ ਇਸ ਤਰ੍ਹਾਂ ਆਪਣੇ ਮੁਕਾਬਲੇ ਵਿਚ ਖ਼ੁਦਾ ਦੀ ਸਰਵਉੱਚਤਾ ਨੂੰ ਭਾਸ਼ਾ ਦੇ ਰੂਪ ਵਿਚ ਸਵੀਕ੍ਰਿਤੀ ਦਿੱਤੀ ਜਾਂਦੀ ਹੈ। ਜਿਸਮਾਨੀ ਤੌਰ ਤੇ ਕਿਸੇ ਦੀ ਵਡਿਆਈ ਨੂੰ ਮੰਨ ਲੈਣ ਦੀ ਅੰਤਿਮ ਸਥਿਤੀ ਸਜਦਾ ਹੈ। ਸਜਦੇ ਤੋਂ ਵੱਧ ਕੋਈ ਸਵਰੂਪ ਨਹੀਂ ਹੋ ਸਕਦਾ ਜਿਸ ਨਾਲ ਅੱਗੇ ਵੱਧ ਕੇ ਕੋਈ ਆਦਮੀ ਦੂਸਰੇ ਦੀ ਮਹਾਨਤਾ ਨੂੰ ਜਿਸਮਾਨੀ ਤੌਰ ਤੇ ਸਵੀਕਾਰ ਕਰੇ। ਨਮਾਜ਼ ਵਿੱਚ ਵਾਰ-ਵਾਰ ਰੱਬ ਦੇ ਅੱਗੇ ਸਜਦਾ ਕਰਕੇ ਰੱਬ ਦੀ ਬੇਮਿਸਾਲ ਮਹਾਨਤਾ ਨੂੰ ਸਵੀਕਾਰ ਕੀਤਾ ਜਾਂਦਾ ਹੈ। ਕਿਸੇ ਨੂੰ ਆਪਣੀ ਜ਼ਿੰਦਗੀ ਦਾ ਕੇਂਦਰ ਅਤੇ ਆਧਾਰਭੂਤ ਬਣਾਉਣ ਦੀ ਸਭ ਤੋਂ ਜ਼ਿਆਦਾ ਕਾਮਯਾਬ ਸ਼ਕਲ ਜੋ ਕਲਪਨਾ ਕੀਤੀ ਜਾ ਸਕਦੀ ਹੈ, ਉਹ ਇਹ ਹੈ ਕਿ ਆਦਮੀ ਆਪਣੇ ਚਿਹਰੇ ਦਾ ਰੁੱਖ ਪੂਰੀ ਤਰ੍ਹਾਂ ਉਸਦੇ ਵੱਲ ਕਰ ਦੇਵੇ। ਨਮਾਜ਼ ਵਿੱਚ 'ਬੈਤੁੱਲਾਹ' ਵੱਲ ਰੁਖ ਕਰਕੇ ਸਪੱਸ਼ਟ ਕੀਤਾ ਜਾਂਦਾ ਹੈ ਕਿ ਬੰਦੇ ਨੇ ਆਪਣੀ ਜ਼ਿੰਦਗੀ ਨੂੰ ਰੱਬ ਦੇ ਵੱਲ ਮੋੜ ਦਿੱਤਾ ਹੈ। ਉਸਨੇ ਆਪਣੀ ਜ਼ਿੰਦਗੀ ਨੂੰ ਅੰਦਰ ਤੋਂ ਲੈ ਕੇ ਬਾਹਰ ਤੱਕ ਖ਼ੁਦਾਮੁਖੀ (God Oriented) ਬਣਾਉਣ ਦਾ

ਫੈਸਲਾ ਕਰ ਲਿਆ ਹੈ।

ਅੱਲਾਹ ਦੇ ਅੱਗੇ ਬੰਦੇ ਦੇ ਉਸ ਝੁਕਾਅ ਨਾਲ ਜੋ ਰਹੱਸ ਪੈਦਾ ਹੁੰਦਾ ਹੈ। ਉਹ ਸਿਰਫ ਰੱਬ ਦੇ ਸਾਹਮਣੇ ਝੁਕਾਅ ਤੱਕ ਨਹੀਂ ਰਹਿੰਦੀ, ਬਲਕਿ ਸਥਾਈ ਰਹੱਸ ਬਣ ਜਾਂਦੀ ਹੈ। ਜੋ ਆਦਮੀ ਅੱਲਾਹ ਤੋਂ ਡਰਨ ਲੱਗੇ, ਜ਼ੋ ਅੱਲਾਹ ਦੇ ਅੱਗੇ ਝੁਕ ਜਾਵੇ, ਜੋ ਅੱਲਾਹ ਦੇ ਮੁਕਾਬਲੇ ਵਿੱਚ ਆਪਣੇ ਆਪ ਨੂੰ ਬੇਹਕੀਕਤ ਬਣਾ ਲਵੇ, ਉਹ ਬੰਦਿਆ ਦੇ ਸਾਹਮਣੇ ਆਏਗਾ ਤਾਂ ਅਸੰਭਵ ਹੈ ਕਿ ਉਸ ਦੇ ਰਵੱਈਏ ਵਿੱਚ ਉਸ ਦੇ ਇਬਾਦਤੀ ਪ੍ਰਭਾਵ ਸਪੱਸ਼ਟ ਨਾ ਹੋਣ। ਉਹ ਇਨਸਾਨਾਂ ਦੇ ਅੱਗੇ ਸੱਜਦੇ ਨਹੀਂ ਕਰੇਗਾ। ਉਹ ਇਨਸਾਨ ਦੇ ਮੁਕਾਬਲੇ ਵਿੱਚ ਘਮੰਡੀ ਵੀ ਨਹੀਂ ਦਿਖਾਈ ਦੇਵੇਗਾ। ਉਹ ਇਨਸਾਨ ਨਾਲ “ ਤੂੰ ਵੱਡਾ ਹੈ” ਨਹੀਂ ਕਹੇਗਾ ਅਤੇ ਨਾ ਆਪਣੀ ਵਡਿਆਈ ਉਸ ’ਤੇ ਚਲਾਉਣ ਦੀ ਕੋਸ਼ਿਸ਼ ਕਹੇਗਾ। ਨਮਾਜ਼ ਵਿੱਚ ਉਸ ਦਾ ਸਾਜਿਦ (ਸਿਜਦਾ ਕਰਨ ਵਾਲਾ) ਬਣਨਾ ਬੰਦਿਆ ਦੇ ਮੁਕਾਬਲੇ ਉਦਾਰਤਾ ਅਤੇ ਨਿਮਰਤਾ ਦੇ ਰੂਪ ਵਿੱਚ ਜਾ ਸਤਿਕਾਰ ਦੇ ਰੂਪ ਵਿੱਚ ਜ਼ਾਹਿਰ ਹੋਵੇਗਾ। ਨਮਾਜ਼ ਵਿੱਚ ਉਸ ਦਾ ਰੱਬ ਹੀ ਤਾਬੇਦਾਰੀ ਦਾ ਇਕਰਾਰ ਕਰਨਾ, ਬੰਦਿਆ ਦੇ ਮਾਮਲਿਆਂ ਵਿੱਚ ਅਧਿਕਾਰ ਦੇਣ ਦੇ ਰੂਪ ਵਿੱਚ ਰੱਬ ਦੀ ਤਾਬੇਦਾਰੀ ਦਾ ਇਕਰਾਰ ਕਰਨਾ, ਬੰਦਿਆ ਦੇ ਮਾਮਲਿਆਂ ਵਿੱਚ ਅਧਿਕਾਰ ਦੇਣ ਦੇ ਰੂਪ ਵਿੱਚ ਵਿਅਕਤ ਹੋਵੇਗਾ। ਨਮਾਜ਼ ਵਿੱਚ ਉਸ ਦੀ ਰੁਖਬੰਦੀ ਬੰਦਿਆਂ ਦੇ ਸੰਬੰਧ ਵਿੱਚ ਅਸੂਲੀ ਪ੍ਰਤੀਬੱਧਤਾ ਦੇ ਰੂਪ ਵਿੱਚ ਜ਼ਾਹਿਰ ਹੋਵੇਗੀ। ਉਹ ਇਨਸਾਨ ਜੋ ਰੱਬ ਦੇ ਸਾਹਮਣੇ ਕਾਮਲ ਜ਼ਿੰਦਗੀ ਦਾ ਇਕਰਾਰ ਕਰਕੇ ਮਸਜਿਦ ਤੋਂ ਨਿਕਲਿਆ ਸੀ, ਉਹ ਬੰਦਿਆ ਦੇ ਵਿੱਚ ਮੁਕੰਮਲ ਨਮੂਨਾ ਬਣਿਆ ਹੋਇਆ ਦਿਖਾਈ ਦੇਵੇਗਾ। ਨਮਾਜ਼ ਕਿਸੇ ਬੰਦੇ ਦੇ ਮਾਮਲਿਆ ਨੂੰ ਰੱਬ ਦੇ ਨਾਲ ਨਿਮਰਤਾ ਦੇ ਅਧਾਰ ਤੇ ਕਾਇਮ ਕਰਦੀ ਹੈ ਅਤੇ ਬੰਦਿਆ ਦੇ ਨਾਲ ਉਸ ਦੇ ਮਾਮਲਿਆ ਨੂੰ ਸਤਿਕਾਰ ਦੇ ਅਧਾਰ ’ਤੇ।

ਰੋਜ਼ਾਨਾ ਪੰਜ ਵਖ਼ਤ ਦੀਆਂ ਨਮਾਜ਼ਾਂ ਤੋਂ ਇਲਾਵਾ ਨਮਾਜ਼ ਦੀਆਂ ਕਈ ਹੋਰ ਸ਼ਕਲਾਂ ਵੀ ਹਨ– ਰਾਤ ਨੂੰ ਤਹੁਜੁੱਦ ਦੀ ਨਮਾਜ਼, ਕੋਈ ਗੈਰ ਮਾਮੂਲੀ ਘਟਨਾ ਪੇਸ਼ ਆਉਣ ਦੇ ਵਕਤ ਦੀ ਨਮਾਜ਼, ਹਾਜਤ (ਜ਼ਰੂਰਤ) ਅਤੇ ਇਸਤਖਾਰੇ (ਕਿਸੇ ਕੰਮ ਦੇ ਫੈਸਲੇ ਲਈ) ਦੀ ਨਮਾਜ਼, ਇਸੇ ਤਰ੍ਹਾਂ ਜੁਮਾ ਅਤੇ ਈਦਾਂ ਦੀਆਂ ਨਮਾਜਾਂ, ਜਨਾਜੇ ਦੀ ਨਮਾਜ਼–ਏ–ਜਮਾਤ ਆਦਿ। ਇਹ ਨਮਾਜ਼ਾਂ ਉਸੇ ਹਾਲਤ ਦੇ ਵੱਲ ਅਧਿਕ ਬੁੱਧੀ ਦੇ ਨਾਲ

ਹਾਸਿਲ ਕਰਨ ਦੀਆਂ ਕੋਸ਼ਿਸ਼ਾਂ ਹਨ, ਜੋ ਪੰਜ ਵਖ਼ਤ ਦੀਆਂ ਨਮਾਜ਼ਾਂ ਨਾਲ ਹਰ ਰੋਜ਼ ਹੁੰਦੀ ਹੈ। ਸੱਚਾਈ ਇਹ ਹੈ ਕਿ ਨਮਾਜ਼ ਜੇਕਰ ਪੂਰੀ ਤਰ੍ਹਾਂ ਕਿਸੇ ਨੂੰ ਮਿਲ ਜਾਵੇ ਤਾਂ ਉਹ ਉਸਦੀ ਪੂਰੀ ਜ਼ਿੰਦਗੀ ਵਿੱਚ ਸ਼ਾਮਲ ਹੋ ਜਾਂਦੀ ਹੈ। ਉਹ ਨਵਾਂ ਕੰਮ ਸ਼ੁਰੂ ਕਰੇ ਤਾਂ ਦੋ ਕੁ ਪਲ ਨਮਾਜ਼ਾਂ ਪੜ੍ਹ ਕੇ ਰੱਬ ਤੋਂ ਮਦਦ ਦੀ ਦਰਖ਼ਾਸਤ ਕਰਦਾ ਹੈ। ਉਹ ਕਿਸੇ ਮੁਕਾਮ ਤੇ ਪਹਿਲੀ ਵਾਰ ਜਾਵੇ ਤਾਂ ਉਹ ਉੱਥੇ ਨਮਾਜ਼ ਪੜਕੇ ਰੱਬ ਨੂੰ ਯਾਦ ਕਰਦਾ ਹੈ। ਕੋਈ ਮਸਲਾ ਉਸਦੀ ਸਮਝ ਵਿੱਚ ਨਾ ਆ ਰਿਹਾ ਹੋਵੇ ਤਾਂ ਨਮਾਜ਼ ਪੜਕੇ ਆਪਣੇ ਦਿਲ ਦੀ ਗਹਿਰਾਈ ਨੂੰ ਖੋਲਣ ਦਾ ਯਤਨ ਕਰਦਾ ਹੈ। ਇਹੀ ਹਾਲ ਇਨਸਾਨਾਂ ਦੇ ਸੰਬੰਧ ਦੇ ਬਾਰੇ ਵਿੱਚ ਵੀ ਹੁੰਦਾ ਹੈ। ਇਨਸਾਨਾਂ ਨਾਲ ਮਾਮਲਾ ਕਰਦੇ ਹੋਏ ਉਸ ਨੂੰ ਇਹ ਮਹਿਸੂਸ ਹੁੰਦਾ ਹੈ ਕਿ ਨਮਾਜ਼ ਉਸ ਦੇ ਨਾਲ ਇੱਕ ਖੁਦਾਈ ਨਿਗਰਾਨ ਦੀ ਤਰ੍ਹਾਂ ਲੱਗੀ ਹੋਈ ਹੈ। ਦੁਨੀਆਂ ਦੀ ਫੈਲੀ ਹੋਈ ਜ਼ਿੰਦਗੀ ਵਿੱਚ ਆਪਣਾ ਕਿਰਦਾਰ ਅਦਾ ਕਰਦੇ ਹੋਏ ਉਸਨੂੰ ਅਜਿਹਾ ਮਹਿਸੂਸ ਹੁੰਦਾ ਹੈ ਜਿਵੇਂ ਸਾਰੀ ਜ਼ਮੀਨ ਰੱਬ ਦੀ ਮਸਜਿਦ ਹੈ ਅਤੇ ਹਰ ਜਗ੍ਹਾਂ ਉਸ ਨੇ ਆਪਣੀ ਇਬਾਦਤ ਗੁਜ਼ਾਰੀ ਦੇ ਤਕਾਜ਼ੇ ਪੂਰੇ ਕਰਨੇ ਹਨ।

ਤਿੰਨ – ਇਸਲਾਮ ਦਾ ਤੀਸਰਾ ਰੁੱਕਨ (ਥੰਬ) ਰੋਜ਼ਾ ਹੈ, ਰੋਜ਼ੇ ਦੀ ਹਾਲਤ ਵਿੱਚ ਆਦਮੀ ਸਵੇਰੇ ਨੂੰ ਫ਼ਜ਼ਰ ਤੋਂ ਲੈ ਕੇ ਸ਼ਾਮ ਦੇ ਸੂਰਜ ਡੁੱਬਣ ਤੱਕ ਕੋਈ ਖਾਣ ਦੀ ਚੀਜ਼ ਨਹੀਂ ਖਾਂਦਾ ਹੈ ਨਾ ਪੀਣ ਦੀ ਚੀਜ਼ ਪੀਂਦਾ ਹੈ। ਇਸ ਤਰ੍ਹਾਂ ਆਪਣੀ ਜ਼ਿੰਦਗੀ ਦੀ ਸਭ ਤੋਂ ਵੱਡੀ ਜ਼ਰੂਰਤ ਨੂੰ ਛੱਡ ਕੇ ਉਹ ਸਬਰ (ਰੁਕਣ ਅਤੇ ਬਰਦਾਸਤ ਕਰਨਾ) ਦਾ ਸੰਕਲਪ ਲੈਂਦਾ ਹੈ। ਖਾਣਾ–ਪੀਣਾ ਛੱਡਣ ਦੇ ਕਾਰਣ ਉਸਨੂੰ ਦਿਨ ਵਿੱਚ ਭੁੱਖ ਲੱਗਦੀ ਹੈ। ਪਿਆਸ ਸਤਾਉਂਦੀ ਹੈ। ਉਸਦਾ ਸਰੀਰ ਕਮਜ਼ੋਰ ਹੋ ਜਾਂਦਾ ਹੈ। ਪਰ ਉਹ ਉਨ੍ਹਾਂ ਸਾਰੀਆਂ ਚੀਜ਼ਾਂ ਨੂੰ ਬਰਦਾਸ਼ਤ ਕਰਦਾ ਹੈ। ਨਾਖੁਸ਼ ਗਵਾਰੀਆਂ ਨੂੰ ਝੱਲਦਾ ਹੈ। ਉਹ ਆਪਣੀ ਜਿਸਮਾਨੀ ਤਕਲੀਫਾਂ ਤੇ ਕਾਬੂ ਰੱਖਦੇ ਹੋਏ ਆਪਣੇ ਹੋਸ਼ ਨੂੰ ਕਾਬੂ ਵਿਚ ਰੱਖਦਾ ਹੈ। ਮੁਸ਼ਕਿਲਾਂ ਦੇ ਬਾਵਜੂਦ ਆਪਣੇ ਫਰਜ਼ ਅਤੇ ਜ਼ਿੰਮੇਵਾਰੀਆਂ ਨੂੰ ਅਦਾ ਕਰਨ ਵਿੱਚ ਲੱਗਿਆ ਰਹਿੰਦਾ ਹੈ। ਉਸਦੀਆਂ ਅੱਖਾਂ ਦੇ ਸਾਹਮਣੇ ਪਾਣੀ ਹੁੰਦਾ ਹੈ। ਪਰ ਉਹ ਪਿਆਸ ਦੇ ਬਾਵਜੂਦ ਵੀ ਉਸਨੂੰ ਪੀਂਦਾ ਨਹੀਂ, ਇਸ ਤਰ੍ਹਾਂ ਉਹ ਆਪਣੇ ਆਪ ਨੂੰ ਇੱਕ ਪਾਬੰਦ ਅਤੇ ਜ਼ਿੰਮੇਦਾਰ ਜ਼ਿੰਦਗੀ ਜਿਉਣ ਦੇ ਲਈ ਤਿਆਰ ਕਰਦਾ ਹੈ। ਫਿਰ ਉਹ ਤਿਆਰ ਹੁੰਦਾ ਹੈ ਕਿ ਚਾਹੇ ਜਿੰਨੀਆਂ ਵੀ ਮੁਸ਼ਕਿਲਾਂ ਆਉਣ ਉਹ ਹਰ ਹਾਲ ਵਿੱਚ ਆਪਣੇ ਮਕਸਦ ਨੂੰ ਆਪਣੀ

ਜੀਵਨ ਯਾਤਰਾ ਵਿੱਚ ਨਾਲ ਰੱਖੇਗਾ।

ਰੱਬ ਨੇ ਦੁਨੀਆ ਦੀ ਜ਼ਿੰਦਗੀ ਵਿੱਚ ਬੇਹਿਸਾਬ ਨਿਆਮਤਾਂ ਨਾਲ ਇਨਸਾਨ ਨੂੰ ਨਵਾਜਿਆ ਹੈ। ਪਰ ਇਹ ਨਿਆਮਤਾਂ ਖੁਦ-ਬਖੁਦ ਮਿਲ ਰਹੀਆਂ ਹਨ, ਇਸ ਲਈ ਆਦਮੀ ਨੂੰ ਉਨ੍ਹਾਂ ਦਾ ਅਹਿਸਾਸ ਨਹੀਂ ਹੁੰਦਾ। ਆਦਮੀ ਨੂੰ ਇੱਕ ਪੇਚੀਦਾ ਸਰੀਰਕ ਵਿਵਸਥਾ ਦਿੱਤੀ ਗਈ ਹੈ। ਸਰੀਰ ਦੀ ਇਕ ਰਗ ਵਿੱਚ ਫਰਕ ਆ ਜਾਵੇ ਤਾਂ ਸਾਰੇ ਸਰੀਰ ਦਾ ਸੰਤੁਲਨ ਵਿਗੜ ਜਾਵੇ। ਦੁਨੀਆਂ ਵਿਚੋਂ ਧੁੱਪ, ਹਵਾ, ਪਾਣੀ ਅਤੇ ਅਸੰਖਿਅਕ ਦੂਸਰੀਆਂ ਚੀਜਾਂ ਅਸਚਰਜ ਰੂਪ ਵਿੱਚ ਉਸ ਦੇ ਲਈ ਉਪਯੋਗੀ ਵਸਤਾਂ ਬਣਾ ਦਿੱਤੀਆਂ ਗਈਆਂ ਹਨ। ਜੇਕਰ ਇੱਕ ਚੀਜ਼ ਵੀ ਉਨ੍ਹਾਂ ਵਿੱਚ ਨਾ ਹੋਵੇ ਤਾਂ ਜ਼ਿੰਦਗੀ ਅਜੀਬ ਬਣ ਜਾਵੇ। ਇਹ ਸਾਰੀਆਂ ਚੀਜ਼ਾਂ ਬਿਨ੍ਹਾਂ ਕਿਸੇ ਮਿਹਨਤ ਦੇ ਉਸਨੂੰ ਮਿਲਦੀਆਂ ਰਹਿੰਦੀਆਂ ਹਨ। ਇਸ ਲਈ ਆਦਮੀ ਉਨ੍ਹਾਂ ਦੀ ਮਹੱਤਤਾ ਨੂੰ ਸਮਝ ਨਹੀਂ ਪਾਉਂਦਾ। ਰੋਜ਼ਿਆਂ ਵਿੱਚ ਇਨਸਾਨ ਨੂੰ ਉਸਦੀ ਲੋੜੀਂਦੀਆਂ ਬੁਨਿਆਦੀ ਲੋੜਾਂ ’ਤੇ ਅਸਥਾਈ ਤੌਰ ਤੇ ਰੋਕਿਆ ਜਾਂਦਾ ਹੈ ਅਤੇ ਇਸ ਤਰ੍ਹਾਂ ਉਸਦੇ ਅੰਦਰ ਖੁਦਾਈ ਨਿਆਮਤਾਂ ਦੀ ਚੇਤਨਾ ਜਗਾਈ ਜਾਂਦੀ ਹੈ। ਦਿਨ ਭਰ ਦੀ ਭੁੱਖ, ਥਕਾਵਟ ਅਤੇ ਬੇਅਰਾਮੀ ਦੇ ਬਾਅਦ ਸ਼ਾਮ ਨੂੰ ਜਦ ਆਦਮੀ ਖਾਣਾ ਖਾਂਦਾ ਹੈ ਅਤੇ ਪਾਣੀ ਪੀਂਦਾ ਹੈ। ਉਸ ਦੀ ਆਪਣੇ ਮੁਹਤਾਜੀ ਅਤੇ ਖੁਦਾ ਦੀਆਂ ਅਥਾਹ ਬਖਸ਼ਿਸ਼ਾਂ ਦਾ ਅਹਿਸਾਸ ਹੁੰਦਾ ਹੈ। ਉਹ ਅੱਲਾਹ ਦੇ ਸ਼ੁਕਰ ਦੇ ਜ਼ਜ਼ਬੇ ਨਾਲ ਭਰ ਜਾਂਦਾ ਹੈ। ਉਹ ਸੋਚਦਾ ਹੈ ਕਿ ਜਿਸ ਰੱਬ ਨੇ ਅਜਿਹੀਆਂ ਨਿਆਮਤਾਂ ਦਿੱਤੀਆਂ ਹਨ। ਉਸਦੇ ਲਈ ਜੇਕਰ ਮੈਂ ਆਪਣੀ ਪੂਰੀ ਜ਼ਿੰਦਗੀ ਵੀ ਕੁਰਬਾਨ ਕਰ ਦੇਵਾਂ ਤਾਂ ਵੀ ਹੱਕ ਅਦਾ ਨਹੀਂ ਹੋ ਸਕਦਾ।

ਦੁਨੀਆ ਵਿੱਚ ਮੋਮਿਨਾਂ ਨੇ ਜੋ ਜ਼ਿੰਦਗੀ ਗੁਜ਼ਾਰਨੀ ਹੈ। ਉਹ ਸਿਰ ਤੋਂ ਪੈਰਾ ਤੱਕ ਸਬਰ ਸ਼ੁਕਰ ਦੀ ਜ਼ਿੰਦਗੀ ਹੈ। ਉਸਨੇ ਅੱਲਾਹ ਦੀਆਂ ਜਾਇਜ (ਕਬੂਲ ਕੀਤੀਆਂ ਜਾਣ ਵਾਲੀਆਂ) ਕੀਤੀਆਂ ਹੋਈਆਂ ਚੀਜ਼ਾਂ ਤੱਕ ਆਪਣੇ ਆਪ ਨੂੰ ਸੀਮਤ ਰੱਖਣਾ ਹੈ ਅਤੇ ਨਜਾਇਜ਼ ਦੱਸੀਆਂ ਹੋਈਆਂ ਚੀਜਾਂ ਨੂੰ ਹੱਥ ਨਹੀਂ ਲਗਾਉਣਾ ਹੈ। ਸੱਚੀ ਜ਼ਿੰਦਗੀ ਵਿੱਚ, ਆਉਣ ਵਾਲੀਆਂ ਮੁਸੀਬਤਾਂ ਨੂੰ ਸਹਿਣਾ ਹੈ। ਦੂਸਰਿਆਂ ਵੱਲ ਤੋਂ ਆਉਣ ਵਾਲੀਆਂ ਤਕਲੀਫਾਂ ਦਾ ਜਵਾਬ ਦੇਣ ਵਿੱਚ ਵਕਤ ਬਰਬਾਦ ਨਹੀਂ ਕਰਨਾ, ਬਲਕਿ ਉਹਨਾਂ ਨੂੰ ਸਹਿਣ ਕਰਦੇ ਹੋਏ ਆਪਣੀ ਜ਼ਿੰਦਗੀ ਦੇ ਫ਼ਰਜ਼ਾਂ ਨੂੰ ਪੂਰਾ ਕਰਨ ਵਿਚ ਲੱਗੇ ਰਹਿਣਾ ਹੈ। ਉਸ ਨੇ

ਦੁਨੀਆਂ ਦੇ ਨੁਕਸਾਨ ਦੀ ਪਰਵਾਹ ਨਾ ਕਰਦੇ ਹੋਏ, ਆਖ਼ਰਤ ਦੇ ਸਫਰ ਨੂੰ ਜਾਰੀ ਰੱਖਣਾ ਹੈ। ਜਦ ਵੀ ਕਦੇ ਉਸਦੀਆਂ ਭਾਵਨਾਵਾਂ ਨੂੰ ਠੇਸ ਲੱਗੇ, ਜਦ ਉਸਦੇ ਅੰਦਰ ਕਿਸੇ ਨਾ ਪਸੰਦੀਦਾ ਗੱਲ ਤੋਂ ਭੜਕਾਅ ਪੈਦਾ ਹੋਵੇ ਤਾਂ ਉਸਨੇ ਨਕਾਰਾਤਾਮਕ ਪ੍ਰਤੀਕਿਰਿਆ ਤੋਂ ਖ਼ੁਦ ਨੂੰ ਬਚਾਉਣਾ ਹੈ ਅਤੇ ਹਰ ਹਾਲ ਵਿੱਚ ਆਪਣੇ ਸਕਾਰਾਤਮਕ ਉਦੇਸ਼ ਨੂੰ ਪੂਰਾ ਕਰਨ ਲਈ, ਆਪਣੇ ਆਪ ਨੂੰ ਸਮਰਪਿਤ ਰੱਖਣਾ ਹੈ। ਇਹ ਸਾਰੀਆਂ ਚੀਜ਼ਾਂ ਅਥਾਹ ਸਬਰ ਅਤੇ ਸਹਿਣਸ਼ਕਤੀ ਚਾਹੁੰਦੀਆ ਹਨ। ਸਬਰ ਦੇ ਬਿਨ੍ਹਾਂ ਕੋਈ ਵੀ ਸਖ਼ਸ ਇਸਲਾਮ ਦੇ ਰਸਤੇ ਦਾ ਮੁਸਾਫਿਰ ਨਹੀਂ ਬਣ ਸਕਦਾ। ਰੋਜ਼ਾ ਹਰ ਸਾਲ ਉਸੇ ਸਬਰ ਦਾ ਸਬਕ ਦਿੰਦਾ ਹੈ। ਉਹ ਇੱਕ ਮਹੀਨਾ ਸਬਰ ਭਰੀ ਜ਼ਿੰਦਗੀ ਦਾ ਅਭਿਆਸ ਕਰਕੇ ਆਪਣੇ ਆਪ ਨੂੰ ਤਿਆਰ ਕਰਦਾ ਹੈ ਤਾਂ ਕਿ ਸਾਲ ਦੇ ਬਾਕੀ ਮਹੀਨੇ ਸਬਰ ਦੇ ਨਾਲ ਗੁਜ਼ਾਰ ਸਕੇ। ਹਕੀਕਤ ਇਹ ਹੈ ਕਿ ਮੋਮਿਨ ਦੀ ਪੂਰੀ ਜ਼ਿੰਦਗੀ ਇੱਕ ਕਿਸਮ ਦੀ ਰੋਜ਼ਾਦਾਰ ਜ਼ਿੰਦਗੀ ਹੈ। ਉਸ ਦੀ ਸਾਰੀ ਉਮਰ ਬੁਰਾਈ ਤੋਂ ਨਕਾਰਾਤਾਮਿਕ, ਉਪਾਅ ਦੇ ਨਾਲ, ਬੇਸਬਰੀ ਦੇ ਕਦਮ ਚੁੱਕਣ ਨਾਲ ਦੂਸਰਿਆਂ ਨੂੰ ਸਤਾਉਣ, ਨਾਲ ਅੱਲਾਹ ਦੇ ਹਰਾਮ ਨੂੰ ਹਲਾਲ ਕਰਨ ਨਾਲੋਂ ਰੋਜ਼ਾ ਰੱਖ ਲੈਣਾ ਹੈ। ਸਾਲ ਦੇ ਇੱਕ ਮਹੀਨੇ ਵਿੱਚ ਜੀਵਨ ਦੀਆਂ ਜ਼ਰੂਰਤਾਂ ਤੇ ਪਾਬੰਦੀ ਲਾ ਕੇ ਉਸੇ ਕਿਸਮ ਦੀ ਰੋਜ਼ਾਦਾਰ ਜ਼ਿੰਦਗੀ ਦਾ ਅਭਿਆਸ ਕਰਾਇਆ ਜਾਂਦਾ ਹੈ। ਰੋਜ਼ਾ ਆਪਣੇ ਸਵਰੂਪ ਦੇ ਇਤਬਾਰ ਨਾਲ ਨਿਸ਼ਚਿਤ ਸਮੇਂ ਦੇ ਲਈ ਖਾਣਾ-ਪੀਣਾ ਛੱਡਣਾ ਹੈ ਅਤੇ ਆਪਣੀ ਹਕੀਕਤ ਦੇ ਇਤਬਾਰ ਨਾਲ ਸਬਰ ਭਰੀ ਜ਼ਿੰਦਗੀ ਦੀ ਟ੍ਰੇਨਿੰਗ (ਸਿੱਖਿਆ) ਹੈ। ਜੋ ਇਸੇ ਕਰਮ ਦੇ ਪੱਖ ਵਿਚ ਹੈ।

**ਚਾਰ**-ਇਸਲਾਮ ਦਾ ਚੌਥਾ ਰੁੱਕਨ ਜ਼ਕਾਤ ਹੈ। ਜ਼ਕਾਤ ਦਾ ਅਰਥ ਇਹ ਹੈ ਕਿ ਆਪਣੀ ਕਮਾਈ ਅਤੇ ਆਪਣੀ ਦੌਲਤ ਦੀ ਹਰ ਸਾਲ ਇੱਕ ਨਿਸ਼ਚਿਤ ਰਕਮ (ਆਮ ਤੌਰ ਤੇ ਢਾਈ ਪ੍ਰਤੀਸ਼ਤ) ਅੱਲਾਹ ਦੇ ਨਾਮ ਤੇ ਕੱਢੀ ਜਾਵੇ ਅਤੇ ਉਸਨੂੰ ਲੋਕਾਈ ਦੀਆਂ ਜ਼ਰੂਰਤਾਂ ਅਤੇ ਲੋੜਵੰਦਾਂ ਤੇ ਖਰਚ ਕੀਤਾ ਜਾਵੇ। ਇਹ ਜ਼ਕਾਤ ਇੱਕ ਤਰ੍ਹਾਂ ਦੀ ਸਲਾਨਾ ਯਾਦ ਹੈ ਕਿ ਇਨਸਾਨ ਦੇ ਕੋਲ ਜੋ ਕੁਝ ਹੈ, ਉਹ ਰੱਬ ਦਾ ਹੈ। ਉਸਨੂੰ ਚਾਹੀਦਾ ਹੈ ਕਿ ਆਪਣੀ ਕਿਸੇ ਚੀਜ਼ ਨੂੰ ਰੱਬ ਤੋਂ ਬਚਾਕੇ ਨਾ ਰੱਖੇ, ਦੁਨੀਆਂ ਵਿੱਚ ਆਦਮੀ ਕੁਝ ਵੀ ਹਾਸਲ ਕਰਦਾ ਹੈ ਉਸ ਵਿਚ ਉਸ ਦਾ ਆਪਣਾ ਹਿੱਸਾ ਬਹੁਤ ਥੋੜਾ ਹੁੰਦਾ ਹੈ। ਜ਼ਮੀਨ ਅਤੇ ਅਸਮਾਨ ਦੇ ਅੰਦਰ ਜੋ ਬੇਸ਼ੁਮਾਰ ਪ੍ਰਮੁੱਖ ਵਿਵਸਥਾਵਾਂ ਹਨ, ਜੇਕਰ ਉਹ ਸਾਥ ਨਾ ਦੇਣ ਤਾਂ

ਨਾ ਕੋਈ ਦਾਣਾ ਉਗਾ ਸਕਦਾ ਹੈ ਨਾ ਪਸ਼ੂਆਂ ਦੀ ਦੇਖ-ਭਾਲ ਕਰ ਸਕਦਾ ਹੈ। ਨਾ ਉਦਯੋਗ ਸਥਾਪਿਤ ਹੋ ਸਕਦਾ ਹੈ ਨਾ ਹੀ ਕੋਈ ਹੋਰ ਕੰਮ ਸੰਭਵ ਹੋ ਸਕਦਾ ਹੈ। ਇਨਸਾਨ ਨੇ ਆਪਣੇ ਵਜੂਦ ਤੋਂ ਲੈ ਕੇ ਬਾਹਰ ਦੀ ਦੁਨੀਆਂ ਤੱਕ ਜੋ ਖੁਦਾਈ ਵਿਵਸਥਾਵਾਂ ਹਨ। ਉਨ੍ਹਾਂ ਵਿਚੋਂ ਕੋਈ ਇੱਕ ਚੀਜ਼ ਵੀ ਜੇਕਰ ਰੱਬ ਵਾਪਸ ਲੈ ਲਵੇ ਤਾਂ ਆਦਮੀ ਦੀ ਸਾਰੀਆਂ ਕੋਸ਼ਿਸ਼ਾਂ ਅਤੇ ਯੋਜਨਾਵਾਂ ਬੇਕਾਰ ਚਲੀਆਂ ਜਾਣ ਅਤੇ ਕੋਈ ਨਤੀਜਾ ਬਰਾਮਦ ਨਹੀਂ ਹੋ ਸਕਦਾ।

ਜ਼ਕਾਤ ਇਸੀ ਘਟਨਾਤਮਕ ਸੱਚਾਈ ਦੀ ਆਰਥਿਕ ਸਵੀਕ੍ਰਿਤੀ ਹੈ। ਇਸਲਾਮ ਇਹ ਚਾਹੁੰਦਾ ਹੈ ਕਿ ਆਦਮੀ ਆਪਣੇ ਮਾਲ ਨੂੰ ਖ਼ੁਦਾ ਦਾ ਮਾਲ ਸਮਝੇ। ਆਪਣੀ ਕਮਾਈ ਵਿੱਚ ਰੱਬ ਦਾ ਹੱਕ ਸਵੀਕਾਰ ਕਰੇ। ਇਸ ਮਾਮਲੇ ਵਿੱਚ ਜ਼ਿਆਦਾ ਦੀ ਕੋਈ ਹੱਦ ਨਹੀਂ ਹੈ, ਜਦੋਂਕਿ ਘੱਟੋ ਘੱਟ ਦੀ ਹੱਦ ਨਿਸ਼ਚਿਤ ਕੀਤੀ ਗਈ ਹੈ। ਕਾਨੂੰਨੀ ਜਮਾਤ ਦੇ ਰੂਪ ਵਿੱਚ ਹਰ ਆਦਮੀ ਹਰ ਸਾਲ ਘੱਟ ਤੋਂ ਘੱਟ ਰੱਬ ਦਾ ਹੱਕ ਕੱਢਦਾ ਹੈ ਅਤੇ ਉਸ ਨੂੰ ਜਮਾਂ ਕਰਕੇ ਰੱਬ ਦੀਆਂ ਨਿਸ਼ਚਿਤ ਕੀਤੀਆਂ ਹੋਈਆਂ ਮਦਾਂ 'ਤੇ ਖ਼ਰਚ ਕੀਤਾ ਜਾਂਦਾ ਹੈ। ਇਸ ਨੂੰ ਕੱਢਣ ਵਾਲੇ ਆਦਮੀ ਨੂੰ ਨਾ ਤਾਂ ਇਹ ਇਜ਼ਾਜ਼ਤ ਹੈ ਕਿ ਉਹ ਉਸ ਨੂੰ ਦੂਸਰਿਆਂ ਤੇ ਅਹਿਸਾਨ ਸਮਝੇ ਅਤੇ ਨਾ ਉਸ ਨੂੰ ਅਜਿਹਾ ਕਰਨਾ ਚਾਹੀਦਾ ਹੈ, ਕਿ ਜਿਸ ਨੂੰ ਜ਼ਕਾਤ ਦਿੱਤੀ ਗਈ ਹੈ ਉਸ ਨੂੰ ਜ਼ਲੀਲ ਕਰੇ। ਉਸ ਨੂੰ ਇਸ ਜ਼ਜ਼ਬਾਤਾਂ ਦੇ ਤਹਿਤ ਦੇਣਾ ਚਾਹੀਦਾ ਹੈ ਕਿ ਇਹ ਰੱਬ ਦੀ ਤਰਫ਼ ਤੋਂ ਆਇਆ ਹੋਇਆ ਹੈ ਜੋ ਦੂਸਰਿਆਂ ਦਾ ਹਿੱਸਾ ਹੈ ਅਤੇ ਉਹ ਉਸ ਨੂੰ ਹੱਕਦਾਰ ਦੀ ਤਰਫ਼ ਵਾਪਸ ਦੇ ਰਿਹਾ ਹੈ। ਇਹ ਇਸ ਲਈ ਦੂਸਰਿਆਂ ਨੂੰ ਖਵਾਏ ਤਾਂ ਕਿ ਰੱਬ ਆਖ਼ਰਤ ਦੇ ਦਿਨ ਉਸਨੂੰ ਖਵਾਏ, ਤਾਂ ਕਿ ਰੱਬ ਆਖ਼ਰਤ ਦੇ ਦਿਨ ਉਸਨੂੰ ਮਹਿਰੂਮ ਨਾ ਕਰੇ।

ਜ਼ਕਾਤ ਉਨ੍ਹਾਂ ਜ਼ਿੰਮੇਵਾਰੀਆਂ ਦੀ ਇੱਕ ਅਲਾਮਤ (ਪ੍ਰਤੀਕ) ਹੈ ਜ਼ੋ ਇੱਕ ਇਨਸਾਨ ਨੇ ਦੂਸਰੇ ਇਨਸਾਨ ਦੇ ਲਈ ਅਦਾ ਕਰਨੀ ਹੈ। ਇਹ ਜ਼ਿੰਮੇਵਾਰੀਆਂ ਇਹ ਹਨ ਕਿ ਹਰ ਆਦਮੀ ਦੂਸਰੇ ਦਾ ਹੱਕ ਪਹਿਚਾਣੇ। ਉਸਦੀ ਸਹਾਇਤਾ ਕਰੇ ਅਤੇ ਉਸਦੇ ਲਈ ਦਰਦਮੰਦ ਹੋਵੇ। ਇਹ ਭਾਵਨਾਵਾਂ ਇੰਨੀਆਂ ਤਰੱਕੀ ਕਰਨ ਕਿ ਆਦਮੀ ਖੁਦ ਆਪਣੀਆਂ ਚੀਜਾਂ ਵਿੱਚੋਂ ਦੂਸਰਿਆ ਦਾ ਹਿੱਸਾ ਸਮਝਣ ਲੱਗੇ, ਦੂਸਰਿਆਂ ਤੋਂ ਕੋਈ ਮੁਆਵਜਾ ਨਾ ਮਿਲਦੇ ਹੋਏ ਵੀ ਉਸਦੇ ਕੰਮ ਆਏ। ਦੂਸਰੇ ਤੋਂ ਮੁਨਾਫੇ ਦੀ ਉਮੀਦ ਨਾ ਹੁੰਦੇ ਹੋਏ ਵੀ ਉਹ ਉਸ ਦੀ ਇੱਜ਼ਤ ਦਾ ਧਿਆਨ ਰੱਖੇ ਭਾਵ ਜਿਸ ਨੂੰ ਜ਼ਕਾਤ ਦਿੱਤੀ ਹੈ ਉਸ ਨੂੰ

ਦੁਨੀਆਂ ਸਾਹਮਣੇ ਜ਼ਲੀਲ ਨਾ ਕਰੇ। ਦੂਸਰਿਆਂ ਨਾਲ ਰਿਸ਼ਤਾ ਅਤੇ ਦੋਸਤੀ ਦਾ ਸਬੰਧ ਨਾ ਹੁੰਦੇ ਹੋਏ ਵੀ ਉਸ ਦਾ ਭਲਾ ਚਾਹੇ। ਜ਼ਕਾਤ ਇੱਕ ਤਰ੍ਹਾਂ ਆਦਮੀ ਨੂੰ ਇਹ ਸਬਕ ਦਿੰਦਾ ਹੈ ਕਿ ਉਸਦੀ ਹਰ ਚੀਜ਼ ਰੱਬ ਦੁਆਰਾ ਦਿੱਤੀ ਗਈ ਹੈ। ਦੂਜੇ ਪਾਸੇ ਉਸਨੂੰ ਇਹ ਅਹਿਸਾਸ ਕਰਵਾਉਂਦਾ ਹੈ ਕਿ ਤੁਸੀਂ ਜੇਕਰ ਰੱਬ ਦੇ ਬੰਦੇ ਹੋ ਤਾਂ, ਤੁਹਾਨੂੰ ਸਮਾਜ ਅੰਦਰ ਬੇਦਰਦ ਅਤੇ ਖੁਦਗਰਜ਼ ਬਣਕੇ ਨਹੀਂ ਰਹਿਣਾ ਚਾਹੀਦਾ। ਬਲਕਿ ਤੁਹਾਡੀ ਜ਼ਿੰਦਗੀ ਵਿੱਚ ਦੂਸਰਿਆਂ ਦਾ ਵੀ ਹਿੱਸਾ ਹੋਣਾ ਚਾਹੀਦਾ ਹੈ।

ਸਮਾਜਿਕ ਸੰਗਠਨ ਦਾ ਇੱਕ ਸਵਰੂਪ ਇਹ ਹੈ ਕਿ ਆਦਮੀ ਦੂਸਰੇ ਦੇ ਕੰਮ ਸਿਰਫ ਉਸ ਵਖ਼ਤ ਆਏ ਜਦੋਂ ਉਸ ਨੂੰ ਦੂਸਰੇ ਤੋਂ ਮੁਨਾਫੇ ਦੀ ਉਮੀਦ ਹੋਵੇ। ਉਹ ਕਿਸੇ ਨੂੰ ਕਰਜ਼ ਦੇਵੇ ਤਾਂ ਇਸ ਵਿਸ਼ਵਾਸ ਤੇ ਦੇਵੇ ਕਿ ਉਹ ਸੂਦ ਦੇ ਨਾਲ ਉਸਦੇ ਵੱਲ ਵੱਧੀ ਹੋਈ ਸਥਿਤੀ ਵਿੱਚ ਵਾਪਸ ਦੇ ਦੇਵੇਗਾ ਅਜਿਹੇ ਮਿਜ਼ਾਜ ਵਿੱਚ ਸੋਸ਼ਣ ਦੀ ਪ੍ਰਵਿਰਤੀ ਪਰਵਾਨ ਚੜਦੀ ਹੈ। ਹਰ ਆਦਮੀ ਦੂਸਰੇ ਆਦਮੀ ਨੂੰ ਦਬਾਉਣਾ ਅਤੇ ਲੁੱਟਣਾ ਚਾਹੁੰਦਾ ਹੈ। ਨਤੀਜੇ ਵਜੋਂ ਪੂਰੀ ਸਮਾਜਿਕ ਵਿਵਸਥਾ ਖ਼ਰਾਬ ਹੋ ਜਾਂਦੀ ਹੈ। ਅਜਿਹੇ ਸਮਾਜ ਵਿੱਚ ਕਿਸੇ ਨੂੰ ਵੀ ਸਕੂਨ ਹਾਸਿਲ ਨਹੀਂ ਹੁੰਦਾ। ਚਾਹੇ ਉਹ ਅਮੀਰ ਹੋ ਜਾਵੇ ਜਾਂ ਗਰੀਬ। ਸਮਾਜਿਕ ਸੰਗਠਨ ਦਾ ਦੂਸਰਾ ਸਵਰੂਪ ਇਹ ਹੈ ਕਿ ਆਦਮੀ ਰੱਬ ਤੋਂ ਬਦਲਾ ਪਾਉਣ ਦੀ ਉਮੀਦ ਨਾਲ ਦੂਸਰਿਆ ਦੇ ਕੰਮ ਆਵੇ। ਉਹ ਉਸ ਖੁਦਾਈ ਦੇ ਵਿਸ਼ਵਾਸ ਦੇ ਅਧਾਰ ਤੇ ਦੂਸਰਿਆਂ ਨੂੰ ਦੇਵੇ ਕਿ ਰੱਬ ਉਸਨੂੰ ਆਖ਼ਰਤ ਵਿਚੋਂ ਬਹੁਤ ਵਧਾ ਕੇ ਦੇਵੇਗਾ। ਅਜਿਹੇ ਸਮਾਜ ਵਿੱਚ ਇੱਕ ਦੂਸਰੇ ਦੇ ਖਿਲਾਫ਼ ਨਫ਼ਰਤ ਅਤੇ ਪਰਾਏ ਦੀ ਭਾਵਨਾ ਨਹੀਂ ਉੱਭਰਦੀ। ਲੋਕ ਇੱਕ ਦੂਸਰੇ ਨੂੰ ਸ਼ੋਸ਼ਣ ਦੀ ਦ੍ਰਿਸ਼ਟੀ ਨਾਲ ਨਹੀਂ ਦੇਖਦੇ। ਸਮਾਜ ਵਿੱਚ ਬਿਖਰਾਅ ਜਾਂ ਆਪਸੀ ਮਤਭੇਦ ਦਾ ਵਾਤਾਵਰਣ ਤਿਆਰ ਨਹੀਂ ਹੁੰਦਾ। ਹਰ ਇੱਕ ਦੂਸਰੇ ਦੀ ਤਰਫ਼ ਤੋਂ ਅਮਨ ਵਿੱਚ ਰਹਿੰਦਾ ਹੈ ਅਤੇ ਪੂਰਾ ਸਮਾਜ ਸਕੂਨ ਅਤੇ ਖੁਸ਼ਹਾਲੀ ਦਾ ਸਮਾਜ ਬਣ ਜਾਂਦਾ ਹੈ। ਜ਼ਕਾਤ ਕਾਨੂੰਨੀ ਇਤਬਾਰ ਨਾਲ ਇੱਕ ਤਰ੍ਹਾਂ ਦਾ ਸਲਾਨਾ 'ਟੈਕਸ' ਹੈ ਅਤੇ ਸੱਚਾਈ ਦੇ ਇਤਬਾਰ ਨਾਲ ਆਪਣੀ ਮਲਕੀਅਤ ਵਿਚੋਂ ਖੁਦਾ ਅਤੇ ਬੰਦਿਆ ਦੇ ਅਧਿਕਾਰ ਦੀ ਸਵੀਕ੍ਰਿਤੀ ਹੈ।

**ਪੰਜ** – ਇਸਲਾਮ ਦਾ ਪੰਜਵਾਂ ਰੁਕਨ ਹੱਜ ਹੈ। ਸਾਲ ਵਿੱਚ ਇੱਕ ਵਾਰ ਸਾਰੀ ਦੁਨੀਆਂ ਦੇ ਮੁਸਲਮਾਨ ਇਸਲਾਮੀ ਕੇਂਦਰ ਵਿੱਚ ਜਮ੍ਹਾਂ ਹੋ ਜਾਂਦੇ ਹਨ ਅਤੇ ਉੱਥੇ ਵਿਸ਼ੇਸ਼

ਸਮੂਹਿਕ ਇਬਾਦਤਾਂ ਨੂੰ ਅਦਾ ਕੀਤਾ ਜਾਂਦਾ ਹੈ। ਹੱਜ ਦੀ ਇਬਾਦਤ ਕੀ ਹੈ? ਇਹ ਦਰ ਅਸਲ ਉਹਨਾਂ ਇਸਲਾਮੀ ਸਿੱਖਿਆਵਾਂ ਦਾ ਪ੍ਰਤੀਕਾਤਮਕ ਰੂਪ ਵਿੱਚ ਦੁਹਰਾਅ ਹੈ, ਜ਼ੋ ਇਸਲਾਮ ਵਿਚ ਆਮ ਤੌਰ 'ਤੇ ਬੇਟੇ ਤੋਂ ਲੋੜੀਂਦਾ ਹੈ। ਇਹ ਇਸਲਾਮ ਦੇ ਹੁਕਮਾਂ ਨੂੰ ਵਿਸ਼ੇਸ਼ ਸਥਿਤੀ ਵਿੱਚ ਜ਼ਾਹਰ ਕਰਕੇ ਅੱਲਾਹ ਤੋਂ ਇਹ ਵਿਵਹਾਰਿਕ ਪ੍ਰਤਿਗਿਆ ਕਰਨੀ ਹੈ ਕਿ ਆਦਮੀ ਉਨ੍ਹਾਂ ਹੀ ਬੁਨਿਆਦਾਂ ਤੇ ਆਪਣੀ ਜ਼ਿੰਦਗੀ ਨੂੰ ਕਾਇਮ ਕਰੇਗਾ। ਇਸਲਾਮ ਦੀ ਦੂਸਰੀਆਂ ਇਬਾਦਤਾਂ ਵਿੱਚ ਵੀ ਇਹ ਪਹਿਲੂ ਮੌਜ਼ੂਦ ਹੈ ਫਿਰ ਵੀ ਹੱਜ ਵਿੱਚ ਇਸ ਨੂੰ ਜ਼ਿਆਦਾ ਵਧਾਵਾ ਵੱਡੇ ਪੱਧਰ 'ਤੇ ਅਤੇ ਸਮੂਹਿਕ ਸ਼ਕਲ ਵਿੱਚ ਇਹਨਾਂ ਸਾਰੇ ਅਮਲਾਂ ਨੂੰ ਇੱਕਠਾ ਕਰ ਦਿੱਤਾ ਗਿਆ ਹੈ।

ਇਸਲਾਮ ਚਾਹੁੰਦਾ ਹੈ ਕਿ ਇਨਸਾਨਾਂ ਵਿੱਚ ਹਰ ਤਰ੍ਹਾਂ ਦਾ ਭੌਤਿਕ ਮਤਭੇਦ ਖ਼ਤਮ ਹੋ ਜਾਵੇ ਅਤੇ ਸਾਰੇ ਇਨਸਾਨ ਇੱਕ ਰੱਬ ਦੇ ਬੰਦੇ ਬਣਕੇ ਦੁਨੀਆਂ ਵਿੱਚ ਜ਼ਿੰਦਗੀ ਗੁਜਾਰਣ, ਇਹਰਾਮ ਬੰਨਣਾ ਇਸੇ ਦੀ ਹੀ ਇੱਕ ਵਿਵਹਾਰਰਿਕ ਸ਼ਕਲ ਹੈ। ਜਿਸ ਵਿੱਚ ਵੱਖ-ਵੱਖ ਕੌਮਾਂ ਅਤੇ ਵੱਖ-ਵੱਖ ਦੇਸ਼ਾਂ ਦੇ ਲੋਕ ਆਮ ਤੌਰ ਤੇ ਇੱਕ ਹੀ ਸਾਦਾ ਲਿਬਾਸ ਪਹਿਨੇ ਹੋਏ ਦਿਖਾਈ ਦਿੰਦੇ ਹਨ। ਇਸਲਾਮ ਚਾਹੁੰਦਾ ਹੈ ਕਿ ਆਦਮੀ ਦੀ ਜ਼ਿੰਦਗੀ ਰੱਬ ਦੇ ਦੁਆਲੇ ਘੁੰਮਣ ਲੱਗੇ। ਕਾਅਬੇ ਦੇ ਦੁਆਲੇ ਪਰਿਕਰਮਾ ਕਰਨਾ ਇਸੇ ਦਾ ਇੱਕ ਪ੍ਰਤੀਕਾਤਮਿਕ ਪ੍ਰਦਰਸ਼ਨ ਹੈ। ਇਸਲਾਮ ਚਾਹੁੰਦਾ ਹੈ ਕਿ ਬੰਦੇ ਰੱਬ ਦੀ ਰਾਹ ਵਿੱਚ ਦੌੜਣ ਅਤੇ ਖਿੱਚ ਧੂਹ ਕਰਨ ਵਾਲੇ ਬਣਨ। 'ਸਫਾ' ਅਤੇ 'ਮਰਵਾਹ' ਦੇ ਵਿੱਚ ਦੌੜ (ਸਈ) ਇਸੇ ਦਾ ਇੱਕ ਅਭਿਆਸ ਹੈ। ਇਸਲਾਮ ਇਹ ਚਾਹੁੰਦਾ ਹੈ ਕਿ ਜਦ ਰੱਬ ਦੀ ਪੁਕਾਰ ਬੁਲੰਦ ਹੋਵੇ ਤਾਂ ਉਸਦੇ ਬੰਦੇ ਉਸਦੀ ਪੁਕਾਰ ਤੇ ਦੌੜ ਪੈਣ। ਹੱਜ ਦੇ ਵਿੱਚ ਵਾਰ-ਵਾਰ ਲਬੈਕ-ਅੱਲਾਹੁਮਾ ਲਬੈਕ (ਹਾਜ਼ਿਰ ਹਾਂ ਹੇ ਰੱਬਾ! ਹਾਜ਼ਰ ਹਾਂ) ਕਹਿਣਾ ਇਸੇ ਦੀ ਇਕ ਵਿਵਹਾਰਕ ਸਵੀਕ੍ਰਿਤੀ ਹੈ। ਇਸਲਾਮ ਚਾਹੁੰਦਾ ਹੈ ਕਿ ਆਦਮੀ ਉਸ ਦਿਨ ਨੂੰ ਯਾਦ ਕਰੇ ਜਦ ਸਾਰੇ ਇਨਸਾਨ ਰੱਬ ਕੋਲ ਇਕੱਠੇ ਕੀਤੇ ਜਾਣਗੇ। "ਅਰਾਫਾਤ" (ਇਕ ਮੈਦਾਨ ਦਾ ਨਾਂ) ਦੇ ਵਿਆਪਕ ਅਤੇ ਖੁੱਲੇ ਹੋਏ ਮੈਦਾਨ ਵਿੱਚ ਸਾਰੇ ਹਾਜੀਆਂ ਦਾ ਪ੍ਰਵਾਸ ਇਸੇ ਤਰ੍ਹਾਂ ਦੀ ਇੱਕ ਅੱਖੀਂਡਿੱਠੀ ਯਾਦ ਹੈ। ਇਸਲਾਮ ਇਹ ਚਾਹੁੰਦਾ ਹੈ ਕਿ ਆਦਮੀ ਸ਼ੈਤਾਨ ਤੋਂ ਬੇਮੁੱਖ ਹੋ ਕੇ ਰਹੇ ਅਤੇ ਹਮੇਸ਼ਾ ਉਸ ਨੂੰ ਆਪਣੇ ਤੋਂ ਦੂਰ ਭਜਾਉਂਦਾ ਰਹੇ। ਰਮੀ ਜਿਯਾਰ ਦੇ ਮੌਕੇ ਤੇ ਸ਼ੈਤਾਨ ਦੇ ਪੱਥਰ ਦੇ ਪ੍ਰਤੀਕ ਚਿੰਨਾਂ ਤੇ ਕੰਕਰੀਆਂ ਮਾਰਨੀਆਂ ਇਸੇ ਦਾ ਇੱਕ

ਵਿਵਹਾਰਕ ਸਬਕ ਹੈ। ਇਸਲਾਮ ਇਹ ਚਾਹੁੰਦਾ ਹੈ ਕਿ ਇਨਸਾਨ ਹਰ ਹਾਲ ਵਿੱਚ ਰੱਬ ਨਾਲ ਕੀਤੀ ਪ੍ਰਤਿਗਿਆ ਤੇ ਕਾਇਮ ਰਹੇ। ਚਾਹੇ ਅਜਿਹਾ ਕਰਨਾ ਉਸਦੇ ਲਈ ਜਾਨ-ਮਾਲ ਦੀ ਕੁਰਬਾਨੀ ਦੀ ਕੀਮਤ ਤੇ ਕਿਉਂ ਨਾ ਹੋਵੇ। ਮਿਨਾ(ਥਾਂ ਦਾ ਨਾਂ) ਵਿੱਚ ਜਾਨਵਰ ਨੂੰ ਕੁਰਬਾਨ ਕਰਨਾ ਇਸੇ ਦਾ ਇੱਕ ਪ੍ਰਤੀਕ ਹੈ। ਇਸਲਾਮ ਇਹ ਚਾਹੁੰਦਾ ਹੈ ਕਿ ਸਮੂਹਿਕ ਸਮਾਜਿਕ ਜੀਵਨ ਵਿੱਚ ਲੋਕ ਇੱਕ ਦੂਸਰੇ ਤੋਂ ਪੇਸ਼ ਆਉਣ ਵਾਲੀ ਪ੍ਰੇਸ਼ਾਨੀ ਨੂੰ ਬਰਦਾਸ਼ਤ ਕਰਣ। ਹੱਜ ਦੇ ਜ਼ਮਾਨੇ ਵਿਚ ਇਸ ਦੀ ਵਿਸ਼ੇਸ ਸਿਖਲਾਈ ਹੁੰਦੀ ਹੈ ਜਦ ਵੱਖ-ਵੱਖ ਥਾਵਾਂ ਤੋਂ ਕਰੋੜਾਂ ਲੋਕ ਇਕ ਥਾਂ ਜਮ੍ਹਾਂ ਹੋ ਜਾਂਦੇ ਹਨ। ਨਤੀਜਾ ਇਹ ਹੁੰਦਾ ਹੈ ਕਿ ਵਾਰ-ਵਾਰ ਅਜਿਹੇ ਅਵਸਰ ਆਉਂਦੇ ਹਨ ਜਦੋਂ ਕਿ ਇੱਕ ਦੂਸਰੇ ਨਾਲ ਤਕਲੀਫ਼ ਪਹੁੰਚਦੀ ਹੈ।ਹੱਜ ਦੇ ਦਿਨਾਂ ਵਿੱਚ ਖ਼ਾਸ ਤੌਰ ਤੇ ਇਹ ਲਾਜ਼ਮੀ ਕਰ ਦਿੱਤਾ ਗਿਆ ਹੈ ਕਿ ਗੁੱਸਾ, ਅਪਸ਼ਬਦ, ਮਾਰਕੁੱਟ, ਕਿਸੇ ਦੀ ਜਾਨ ਨੂੰ ਤਕਲੀਫ਼ ਪਹੁੰਚਾਉਣਾ, ਬੇਸ਼ਰਮੀ ਅਤੇ ਬਦਨੀਤੀ ਦੇ ਕੰਮ ਤੋਂ ਮੁਕੰਮਲ ਤੌਰ ਤੇ ਪ੍ਰਹੇਜ਼ ਕਰਿਆ ਜਾਵੇ। ਅੱਲਾਹ ਤੋਂ ਵਧੀਆ ਸਲੂਕ ਪਾਉਣ ਦੇ ਸ਼ੌਕ ਲਈ ਬੰਦਿਆ ਦੇ ਨਾਲ ਵੀ ਬੇਹਤਰ ਸਲੂਕ ਕੀਤਾ ਜਾਵੇ।

ਹੱਜ਼ ਰੱਬ ਰੁੱਖੀ ਜ਼ਿੰਦਗੀ ਗੁਜ਼ਾਰਨੇ ਦਾ ਸਬਕ ਹੈ। ਉਹ ਆਖ਼ਰਤ ਦੇ ਹੌਲਨਾਕ ਦਿਨ ਨੂੰ ਯਾਦ ਕਰਾਉਂਦਾ ਹੈ। ਉਹ ਰੱਬ ਦੇ ਲਈ ਗਤੀਸ਼ੀਲ ਹੋਣ ਦਾ ਅਭਿਆਸ ਹੈ।ਉਹ ਦੱਸਦਾ ਹੈ ਕਿ ਆਦਮੀ ਦਾ ਸਭ ਤੋਂ ਵੱਡਾ ਦੁਸ਼ਮਣ ਸ਼ੈਤਾਨ ਹੈ ਜਿਸਨੂੰ ਆਪਣੇ ਨੇੜੇ ਆਉਣ ਦਾ ਅਵਸਰ ਨਹੀਂ ਦੇਣਾ ਚਾਹੀਦਾ ਅਤੇ ਹਮੇਸ਼ਾ ਰੱਬ ਦੇ ਰਸਤੇ ਵਿੱਚ ਸੰਘਰਸ਼ ਕਰਨ ਵਾਲਾ ਸੱਚਾ ਬੰਦਾ ਬਣਨਾ ਚਾਹੀਦਾ ਹੈ। ਉਸ ਦਾ ਪੈਗਾਮ ਹੈ ਕਿ ਅੱਲਾਹ ਦੇ ਇਨਾਮਾਤ ਹਾਸਲ ਕਰਨਾ ਚਾਹੁੰਦੇ ਹੋ ਤਾਂ ਅੱਲਾਹ ਦੇ ਲਈ ਆਪਣੇ ਜਾਨ-ਮਾਲ ਨੂੰ ਕੁਰਬਾਨ ਕਰੋ ਉਹ ਵਿਵਹਾਰਕ ਸਥਿਤੀਆਂ ਪੈਦਾ ਕਰਕੇ ਦੱਸਦਾ ਹੈ ਕਿ ਵੱਖ-ਵੱਖ ਇਨਸਾਨਾਂ ਨੂੰ ਇੱਕ ਦੂਸਰੇ ਦੀ ਨਾਖ਼ੁਸ਼ੀ ਨੂੰ ਬਰਦਾਸ਼ਤ ਕਰਦੇ ਹੋਏ, ਇਨਸਾਫ਼ ਦੇ ਨਾਲ ਆਪਸ ਵਿੱਚ ਮਿਲ-ਜੁਲ ਕੇ ਰਹਿਣਾ ਚਾਹੀਦਾ ਹੈ। ਉਹ ਇਨਸਾਨੀ ਮੁਸਾਵਾਤ( ਬਰਾਬਰਤਾ) ਦਾ ਮਹਾਨ ਪ੍ਰਦਰਸ਼ਕ ਹੈ। ਅੰਤ ਹੱਜ ਇੱਕ ਅਜਿਹੀ ਮੁਕਮੰਲ ਇਬਾਦਤ ਹੈ ਕਿ ਆਦਮੀ ਜੇਕਰ ਉਸਨੂੰ ਸਹੀ ਤਰੀਕੇ ਨਾਲ ਅੰਜਾਮ ਦੇ ਲਵੇ ਤਾਂ ਉਸਦੇ ਸਾਰੇ ਕਾਰਜ ਸਫ਼ਲ ਹੋ ਜਾਣ ਭਾਵੇਂ ਉਹ ਕਾਰਜ ਰੱਬ ਨਾਲ ਸੰਬੰਧਿਤ ਹੋਣ ਜਾਂ ਇਨਸਾਨਾਂ ਨਾਲ ਸੰਬੰਧਿਤ ਹੋਣ।

# ਆਖ਼ਰਤ ਦੀ ਦੁਨੀਆ

ਦੱਖਣੀ ਸਮੁੰਦਰਾਂ ਵਿੱਚ ਬਰਫ ਦੇ ਬਹੁਤ ਵੱਡੇ-ਵੱਡੇ 'ਪਹਾੜ' ਹੁੰਦੇ ਹਨ। ਜਿਨ੍ਹਾਂ ਨੂੰ ਆਇਸ ਬਰਗ ਕਿਹਾ ਜਾਂਦਾ ਹੈ। ਇਹ ਬਰਫਾਨੀ ਪਹਾੜ ਸਮੁੰਦਰ ਦੀ ਸਤਹਿ ਤੇ ਤਰਦੇ ਰਹਿੰਦੇ ਹਨ। ਉਸ ਪੂਰੇ ਹਜਮ (ਵਿਆਸ) ਦਾ ਤਕਰੀਬਨ ਦਸ ਵਿੱਚ ਨੌ ਪ੍ਰਤੀਸ਼ਤ ਹਿੱਸਾ ਪਾਣੀ ਵਿੱਚ ਡੁੱਬਿਆ ਰਹਿੰਦਾ ਹੈ ਅਤੇ ਸਿਰਫ ਇੱਕ ਹਿੱਸਾ ਪਾਣੀ ਦੇ ਉੱਪਰ ਦਿਖਾਈ ਦਿੰਦਾ ਹੈ। ਅਜਿਹੀ ਹੀ ਕੁੱਝ ਉਦਾਹਰਨ ਸਾਡੀ ਜ਼ਿੰਦਗੀ ਦੀ ਹੈ। ਰੱਬ ਨੇ ਇਨਸਾਨ ਨੂੰ ਹਮੇਸ਼ਾ ਰਹਿਣ ਵਾਲੀ ਰਚਨਾ ਦੇ ਤੌਰ ਤੇ ਪੈਦਾ ਕੀਤਾ ਹੈ। ਫਿਰ ਉਸ ਦੀ ਉਮਰ ਦਾ ਲਗਭਗ 100 ਸਾਲ ਮੌਜੂਦਾ ਦੁਨੀਆਂ ਵਿੱਚ ਰੱਖ ਕੇ ਬਾਕੀ ਸਾਰੀ ਉਮਰ ਨੂੰ ਮੌਤ ਤੋਂ ਬਾਅਦ ਵਾਲੀ ਦੂਸਰੀ ਦੁਨੀਆਂ ਵਿੱਚ ਰੱਖ ਦਿੱਤਾ ਹੈ। ਅਸੀਂ ਮਾਂ ਦੇ ਗਰਭ ਵਿੱਚ ਪਰਵਰਿਸ਼ ਪਾ ਕੇ ਇਸ ਦੁਨੀਆਂ ਵਿੱਚ ਅੱਖਾਂ ਖੋਲਦੇ ਹਾਂ ਅਤੇ ਫਿਰ ਬਚਪਨ ਜਵਾਨੀ ਅਤੇ ਬੁਢਾਪੇ ਦੇ ਰਸਤੇ ਵਿੱਚੋਂ ਹੁੰਦੇ ਹੋਏ ਮਰ ਜਾਂਦੇ ਹਾਂ। ਹਾਲਾਂਕਿ ਮੌਤ ਸਾਡੀ ਜ਼ਿੰਦਗੀ ਦਾ ਖਾਤਮਾ ਨਹੀਂ ਮੌਤ ਸਾਨੂੰ ਦੁਬਾਰਾ ਕੁਦਰਤ ਦੇ ਗਰਭ ਵਿੱਚ ਪਾ ਦਿੰਦੀ ਹੈ। ਇਸ ਤੋਂ ਬਾਅਦ ਇਨਸਾਨ ਇੱਕ ਹੋਰ ਦੁਨੀਆਂ ਵਿੱਚ ਅੱਖਾਂ ਖੋਲਦਾ ਹੈ। ਇਹ ਆਖ਼ਰਤ ਦਾ ਆਲਮ ਹੈ। ਮੌਜੂਦਾ ਦੁਨੀਆਂ ਅਸਥਾਈ ਹੈ। ਆਖ਼ਰਤ ਦੀ ਦੁਨੀਆਂ ਸਥਾਈ ਹੈ। ਮੌਜੂਦਾ ਦੁਨੀਆਂ ਦੀਆਂ ਤਕਲੀਫ਼ਾਂ ਵੀ ਮਾਮੂਲੀ ਹਨ ਅਤੇ ਲੱਜਤਾਂ ਭਾਵ ਮਜ਼ੇ ਵੀ ਮਾਮੂਲੀ ਹਨ। ਪਰ ਅਗਲੀ ਦੁਨੀਆਂ ਵਿੱਚ ਦੋਵੇਂ ਚੀਜਾਂ ਆਪਣੀ ਆਖਰੀ ਇੰਤਹਾ ਤੇ ਹੋਣਗੀਆਂ ਉੱਥੇ ਜਿਸਦੇ ਹਿੱਸੇ ਵਿੱਚ ਤਕਲੀਫ ਆਏਗੀ ਉਹ ਬੁਰੇ ਅਜਾਬ ਵਿੱਚ ਹਮੇਸ਼ਾ ਲਈ ਤੜਫਦਾ ਰਹੇਗਾ ਜਿਸਦੇ ਹਿੱਸੇ ਰਾਹਤ ਆਵੇਗੀ ਉਹ ਕਮਾਲ ਦਰਜੇ ਦੀਆਂ ਰਾਹਤਾਂ ਵਿੱਚ ਸਥਾਈ ਤੌਰ ਤੇ ਖੁਸ਼ੀਆਂ ਅਤੇ ਲੱਜਤਾਂ ਦਾ ਲਾਭ ਉਠਾਉਂਦਾ ਰਹੇਗਾ।

ਇਮਤਿਹਾਨ ਦੀ ਲੋੜ ਦੇ ਅਧਾਰ ਤੇ ਆਖ਼ਰਤ ਦੀ ਦੁਨੀਆਂ ਨੂੰ ਸਾਡੀਆਂ ਨਜਰਾਂ ਤੋਂ ਦੂਰ ਕਰ ਦਿੱਤਾ ਗਿਆ ਹੈ। ਪਰ ਸਾਡੇ ਚਾਰੇ ਪਾਸੇ ਅਜਿਹੀਆਂ ਨਿਸ਼ਾਨੀਆਂ ਹਨ ਜਿਨਾਂ ਦੇ ਰਾਂਹੀਂ ਅਸੀਂ ਆਖ਼ਰਤ ਦੀ ਦੁਨੀਆਂ ਨੂੰ ਸਮਝ ਸਕਦੇ ਹਾਂ।

ਇੱਕ ਕਮਰਾ ਹੈ ਉਸ ਵਿੱਚ ਕੁੱਝ ਵਿਅਕਤੀ ਬੈਠੇ ਹਨ। ਦੀਵਾਰ, ਫਰਨੀਚਰ, ਆਦਮੀ ਆਦਿ ਜੋ ਚੀਜਾਂ ਕਮਰੇ ਦੇ ਅੰਦਰ ਨਜ਼ਰ ਆ ਰਹੀਆਂ ਹਨ। ਉਹ ਕਮਰੇ ਦੀ

ਕੁੱਲ ਦੁਨੀਆਂ ਹੈ। ਇਸ ਤੋਂ ਬਿਨਾ ਕੋਈ ਹੋਰ ਦੁਨੀਆਂ ਉੱਥੇ ਮੌਜ਼ੂਦ ਨਹੀਂ, ਪਰ ਜਦੋਂ ਟੈਲੀਵਿਜ਼ਨ ਸੈੱਟ ਚਲਾਇਆ ਜਾਂਦਾ ਹੈ ਤਾਂ ਅਚਾਨਕ ਪਤਾ ਲੱਗਦਾ ਹੈ ਕਿ ਸਾਡੀ ਇਸ ਦੁਨੀਆਂ ਅੰਦਰ ਇੱਕ ਹੋਰ ਦੁਨੀਆਂ ਆਪਣੇ ਸਾਰੇ ਅੰਸ਼ਾਂ ਦੇ ਨਾਲ ਮੌਜੂਦ ਹੈ। ਉਹਨਾਂ ਵਿੱਚ ਘਟਨਾਵਾਂ ਘਟ ਰਹੀਆਂ ਹਨ, ਅਵਾਜਾਂ ਹਨ। ਉਸ ਵਿਚ ਇਨਸਾਨ ਵਰਗੀਆਂ ਹਸਤੀਆਂ ਹਨ।ਪਰ ਉਹ ਦੇਖਣ ਵਾਲਿਆਂ ਦੇ ਲਈ ਗੈਰ-ਮੌਜ਼ੂਦ ਬਣਿਆ ਹੋਇਆ ਸੀ। ਜਦੋਂ ਟੈਲੀਵਿਜ਼ਨ ਚਲਾਇਆ ਗਿਆ ਤਾਂ ਪਤਾ ਲੱਗਿਆ ਕਿ ਸਾਡੀ ਮਹਿਸੂਸ ਹੋਣ ਵਾਲੀ ਦੁਨੀਆਂ ਦੇ ਅੰਦਰ ਇੱਕ ਹੋਰ ਮੁਕੰਮਲ ਦੁਨੀਆਂ ਮੌਜੂਦ ਹੈ। ਭਾਵੇਂ ਕਿ ਉਸ ਤੋਂ ਪਹਿਲਾਂ ਸਾਨੂੰ ਵਿਖਾਈ ਨਹੀਂ ਦੇ ਰਹੀ ਸੀ।

ਇੱਥੋਂ ਤੱਕ ਆਮ ਮਿਸਾਲ ਹੈ। ਜਿਸ ਨਾਲ ਆਖ਼ਰਤ ਦੇ ਮਾਮਲੇ ਨੂੰ ਸਮਝਇਆ ਜਾ ਸਕਦਾ ਹੈ। ਸਾਡੀ ਦੁਨੀਆਂ ਇੱਕ ਦੂਹਰੇ ਵਜੂਦ ਦੀ ਹੈਸੀਅਤ ਰੱਖਦੀ ਹੈ। ਇਹ ਸਾਡੀ ਮੌਜੂਦ ਦੁਨੀਆਂ ਦੇ ਅੰਦਰ ਇੱਕ ਹੋਰ ਦੁਨੀਆਂ ਲੁਕੀ ਹੋਈ ਹੈ। ਇਹ ਆਖ਼ਰਤ ਦੀ ਦੁਨੀਆਂ ਹੈ। ਅਸੀਂ ਆਪਣੀ ਜ਼ਿੰਦਗੀ ਦਾ ਆਰੰਭਿਕ ਹਿੱਸਾ ਨਜ਼ਰ ਆਉਣ ਵਾਲੀਆਂ ਦੁਨੀਆਂ ਵਿਚ ਗੁਜ਼ਾਰਦੇ ਹਾਂ। ਇਸ ਤੋਂ ਬਾਅਦ ਮੌਜ਼ੂਦਾ ਦੁਨੀਆਂ ਵਿੱਚ ਸਾਡੀਆਂ ਅੱਖਾਂ ਬੰਦ ਹੋ ਜਾਂਦੀਆਂ ਹਨ ਅਤੇ ਅਸੀਂ ਦੂਸਰੀ ਦੁਨੀਆਂ ਵਿੱਚ ਪਹੁੰਚ ਜਾਂਦੇ ਹਾਂ। ਇਨਸਾਨੀ ਜ਼ਿੰਦਗੀ ਦਾ ਅਸਲ ਮਸਲਾ ਇਹੀ ਹੈ ਕਿ ਉਹ ਆਉਣ ਵਾਲੀ ਜ਼ਿੰਦਗੀ ਲਈ ਕਾਮਯਾਬੀ ਹਾਸਲ ਕਰੇ ਕਿਉਂਕਿ ਉਹ ਦੁਨੀਆਂ ਸਥਾਈ ਵੀ ਹੈ ਅਤੇ ਸੱਚੀ ਵੀ। ਉਸ ਦੁਨੀਆਂ ਦੀਆਂ ਤਕਲੀਫਾਂ ਅਤੇ ਰਾਹਤਾਂ ਦੇ ਮੁਕਾਬਲੇ ਵਿੱਚ ਮੌਜ਼ੂਦਾ ਦੁਨੀਆਂ ਦੀਆਂ ਤਕਲੀਫਾਂ ਅਤੇ ਰਾਹਤਾਂ ਦੀ ਕੋਈ ਹਕੀਕਤ ਨਹੀਂ ਹੈ।

ਮੌਜ਼ੂਦਾ ਦੁਨੀਆਂ ਵਿੱਚ ਅਕਸਰ ਅਜਿਹਾ ਮਹਿਸੂਸ ਹੁੰਦਾ ਹੈ ਕਿ ਇਨਸਾਨ ਆਜ਼ਾਦ ਹੈ ਕਿ ਜੋ ਚਾਹੇ ਕਰੇ ਪਰੰਤੂ ਇਹ ਆਜ਼ਾਦੀ ਇਸ ਲਈ ਹੈ ਕਿ ਇਨਸਾਨ ਇਮਤਿਹਾਨ ਦੀ ਹਾਲਤ ਵਿੱਚ ਹੈ। ਇੱਥੇ ਆਦਮੀ ਨੂੰ ਪਰਖ ਕੇ ਦੇਖਿਆ ਜਾਂਦਾ ਹੈ ਕਿ ਕੌਣ ਚੰਗਾ ਅਤੇ ਕੌਣ ਬੁਰਾ ਹੈ। ਇਸ ਪਰਖ਼ ਦੇ ਲਈ ਅਜ਼ਾਦ ਵਾਤਾਵਰਣ ਜ਼ਰੂਰੀ ਹੈ। ਜ਼ਰੂਰੀ ਸੀ ਕਿ ਆਦਮੀ ਨੂੰ ਜਿਸ ਤਰ੍ਹਾਂ ਉਹ ਚਾਹਵੇ ਉਸ ਤਰ੍ਹਾਂ ਰਹਿਣ ਦਾ ਮੌਕਾ ਦਿੱਤਾ ਜਾਵੇ। ਇਹ ਦੁਨੀਆਂ ਇਸੇ ਖ਼ਾਸ ਜ਼ਰੂਰਤ ਲਈ ਖ਼ਾਸ ਢੰਗ ਨਾਲ ਬਣਾਈ ਗਈ ਹੈ ਅਤੇ ਇਹ ਸਾਰੀਆਂ ਪ੍ਰਸਥਿਤੀਆਂ ਜਮ੍ਹਾਂ ਕਰ ਦਿੱਤੀਆਂ ਗਈਆਂ ਹਨ। ਜੋ ਕਿਸੇ ਆਦਮੀ ਨੂੰ

ਅਮਲ ਕਰਨ ਦਾ ਮੌਕਾ ਦੇਣ ਲਈ ਅਤੇ ਹੁੱਜਤ ਭਾਵ ਸਬੂਤ ਪੈਦਾ ਕਰਨ ਲਈ ਜ਼ਰੂਰੀ ਹਨ। ਇਸ ਤਰ੍ਹਾਂ ਲੋਕਾਂ ਨੂੰ ਕਸੌਟੀ 'ਤੇ ਪਰਖ ਕੇ ਦੇਖਿਆ ਜਾ ਰਿਹਾ ਹੈ ਕਿ ਕੌਣ ਅਗਲੀ ਦੁਨੀਆਂ ਵਿੱਚ ਇੱਜ਼ਤ ਦੀ ਜਗ੍ਹਾ ਦਿੱਤੇ ਜਾਣ ਦੇ ਕਾਬਿਲ ਹੈ ਅਤੇ ਕੌਣ ਆਪਣੇ ਜ਼ੁਲਮ ਅਤੇ ਨਲਾਇਕੀ ਦੇ ਅਧਾਰ 'ਤੇ ਅਤੇ ਅਪਮਾਨ ਟੋਏ ਸੁੱਟੇ ਜਾਣ ਦੇ ਕਾਬਿਲ ਹੈ। ਮੌਜੂਦਾ ਦੁਨੀਆਂ ਵਿਚ ਦੋਵੇਂ ਤਰ੍ਹਾਂ ਦੇ ਲੋਕ ਮਿਲੇ-ਜੁਲੇ ਹਨ। ਆਖ਼ਰਤ ਵਿੱਚ ਦੋਵਾਂ ਨੂੰ ਅੱਜ ਦੇ ਰਿਕਾਰਡ ਦੇ ਅਨੁਸਾਰ ਅਲੱਗ-ਅਲੱਗ ਕਰ ਦਿੱਤਾ ਜਾਵੇਗਾ। ਇੱਕ ਪਾਸੇ ਤਕਲੀਫਾਂ ਅਤੇ ਮੁਸੀਬਤਾਂ ਦਾ ਜਹੰਨੁਮ ਹੋਵੇਗਾ। ਜਿਸ ਵਿੱਚ ਬੁਰੇ ਲੋਕਾਂ ਨੂੰ ਜ਼ਿੰਦਗੀ ਗੁਜ਼ਾਰਨ ਦੇ ਲਈ ਸੁੱਟ ਦਿੱਤਾ ਜਾਵੇਗਾ ਅਤੇ ਦੂਸਰੀ ਪਾਸੇ ਹਰ ਤਰ੍ਹਾਂ ਦੀਆਂ ਰਾਹਤਾਂ, ਖ਼ੁਸੀਆਂ ਅਤੇ ਆਰਾਮ ਦੀ ਜੰਨਤ ਹੋਵੇਗੀ ਜਿਸ ਵਿੱਚ ਨੇਕ ਲੋਕ ਹੋਣਗੇ। ਜਿੰਨ੍ਹਾਂ ਨੂੰ ਚਿਰ ਸਥਾਈ ਵਿਰਾਸਤ ਮਿਲੇਗੀ ਉੱਥੇ ਹੀ ਉਹ ਆਪਣੀ ਖੁਸ਼ੀਆਂ ਭਰੀਆ ਜ਼ਿੰਦਗੀ ਦਾ ਠਿਕਾਣਾ ਬਣਾਉਣਗੇ।

ਹੁਣ ਆਖ਼ਰਤ ਦੇ ਮਸਲੇ ਨੂੰ ਕਿਸੇ ਹੋਰ ਪਹਿਲੂ ਤੋਂ ਦੇਖੋ ਇੱਕ ਵਾਰ ਮੈਂ ਇੱਕ ਵੱਡੇ ਸਰਕਾਰੀ ਅਫ਼ਸਰ ਨੂੰ ਮਿਲਿਆ। ਸ਼ਾਮ ਦਾ ਸਮਾਂ ਸੀ। ਅਸੀਂ ਉਸਦੇ ਸ਼ਾਨਦਾਰ ਬੰਗਲੇ ਦੇ ਬਗੀਚੇ ਵਿੱਚ ਬੈਠੇ ਹੋਏ ਸੀ। 'ਮੌਲਾਨਾ ਸਾਹਿਬ' ਅਚਾਨਕ ਉਹਨਾਂ ਨੇ ਕਹਿਣਾ ਸ਼ੁਰੂ ਕੀਤਾ- 'ਸਾਡੇ ਲੋਕਾਂ ਦੀ ਜ਼ਿੰਦਗੀ ਵੀ ਕਿੰਨੀ ਬੁਰੀ ਜ਼ਿੰਦਗੀ ਹੈ। ਦੇਖੋ ਕੱਲ ਸੂਰਜ ਨਿਕਲਣ ਤੋਂ ਪਹਿਲਾਂ ਹਵਾਈ ਅੱਡੇ ਤੇ ਜਾਣਾ ਹੈ। ਫਲਾਨੇ ਦੇਸ਼ ਦੇ ਰਾਜਨੇਤਾ ਦਾ ਹਵਾਈ ਜਹਾਜ਼ ਸਾਡੀ ਜ਼ਮੀਨ ਤੇ ਉਤਰੇਗਾ ਮੈਨੂੰ ਨਾ ਸਿਰਫ ਨੀਂਦ ਨੂੰ ਛੱਡ ਕੇ ਹਵਾਈ ਅੱਡੇ ਤੇ ਪਹੁੰਚਣਾ ਹੈ ਬਲਕਿ ਦਿਲ ਵਿੱਚ ਨਫ਼ਰਤ ਦੇ ਬਾਵਜ਼ੂਦ ਮੁਸਕਰਾ ਕੇ ਉਨਾਂ ਦਾ ਸਵਾਗਤ ਵੀ ਕਰਨਾ ਹੈ।

ਇਹ ਇੱਕ ਸਾਦੀ ਜਿਹੀ ਮਿਸਾਲ ਹੈ। ਜਿਸ ਤੋਂ ਪਤਾ ਲੱਗਦਾ ਹੈ ਕਿ ਵੱਡੇ ਲੋਕਾਂ ਦੀ ਜ਼ਿੰਦਗੀ ਕਿਸ ਤਰ੍ਹਾਂ ਦੋ ਰੁਖੀ ਹੁੰਦੀ ਹੈ। ਉਨਾਂ ਦੀ ਜ਼ਿੰਦਗੀ ਦਾ ਇੱਕ ਪੱਖ ਕਾਰ ਅਤੇ ਕੋਠੀ, ਸਨਮਾਨ ਅਤੇ ਸੱਤਾ ਹੈ। ਪਰ ਇੱਕ ਬਿਲਕੁਲ ਵੱਖਰਾ ਪੱਖ ਇਹ ਹੈ ਕਿ ਉਨ੍ਹਾਂ ਨੇ ਆਪਣੇ ਜ਼ਮੀਰ ਨਾਲ ਹੀ ਸਮਝੌਤਾ ਕਰ ਲਿਆ ਹੁੰਦਾ ਹੈ। ਚਾਪਲੂਸੀ, ਅਵਸਰਵਾਦੀ, ਮਤਲਬ ਪ੍ਰਸਤ, ਜਮਾਨਾ ਸਾਜੀ, ਦਿਖਾਵਾ, ਦੋਗਲੇ ਕਰਮ ਆਦਿ ਉਹ ਚੀਜ਼ਾਂ ਹਨ ਜਿਨ੍ਹਾਂ ਦੀ ਕੀਮਤ ਉਹਨਾਂ ਨੂੰ ਇੱਕ ਸ਼ਾਨਦਾਰ ਜ਼ਿੰਦਗੀ ਦੀ ਸੂਰਤ ਵਿੱਚ ਮਿਲਦੀ ਹੈ। ਹਰ ਵੱਡੇ

ਆਦਮੀ ਦੀ ਜ਼ਿੰਦਗੀ ਦੇ ਦੋ ਪੱਖ ਹਨ। ਇੱਕ ਸ਼ਾਨਦਾਰ ਅਤੇ ਦੂਸਰਾ ਹਨੇਰਾ ਅਤੇ ਆਤਮਹੀਨ। ਉਹ ਆਪਣੇ 'ਇਨਸਾਨੀ ਵਜੂਦ' ਨੂੰ ਖ਼ਤਮ ਕਰਨ ਤੇ ਰਾਜ਼ੀ ਹੋ ਜਾਂਦਾ ਹੈ। ਇਸਦੇ ਬਾਅਦ ਵੀ ਸੰਭਵ ਹੁੰਦਾ ਹੈ ਕਿ ਹੈਵਾਨੀ ਵਜੂਦ ਦੀ ਸਤਹਿ ਤੇ ਉਸਨੂੰ ਇੱਕ ਸ਼ਾਨਦਾਰ ਮਾਨ-ਸਨਮਾਨ ਵਾਲੀ ਜ਼ਿੰਦਗੀ ਨਸੀਬ ਹੋਵੇ।

ਆਮ ਇਨਸਾਨਾਂ ਦੀ ਜ਼ਿੰਦਗੀ ਦੇ ਵੀ ਇਸੇ ਤਰ੍ਹਾਂ ਦੋ ਪੱਖ ਹੁੰਦੇ ਹਨ। ਇੱਕ ਮਜ਼ਦੂਰ, ਮਈ-ਜੂਨ ਦੀ ਤੇਜ਼ ਗਰਮੀ ਵਿੱਚ ਕੰਮ ਕਰ ਰਿਹਾ ਹੁੰਦਾ ਹੈ। ਉਹ ਸਿਰ ਤੋਂ ਪੈਰਾਂ ਤੱਕ ਪਸੀਨੇ ਨਾਲ ਭਿੱਜਿਆ ਹੁੰਦਾ ਹੈ ਪਰ ਉਹ ਆਪਣਾ ਕੰਮ ਕਰੀ ਜਾ ਰਿਹਾ ਹੈ। ਉਹ ਇਸ ਲਈ ਆਪਣੇ ਆਪ ਨੂੰ ਧੁੱਪ ਵਿੱਚ ਜਲਾ ਰਿਹਾ ਹੈ ਕਿ ਇਸ ਧੁੱਪ ਦੀ ਛਾਂ ਵੀ ਹੈ। ਉਸਦੀ ਮਜ਼ਦੂਰੀ ਦਾ ਇੱਕ ਪੱਖ ਇਹ ਹੈ ਕਿ ਦਿਨ ਵਿਚ ਗਰਮੀ ਅਤੇ ਲੂੰ ਵਿਚ ਝੁਲਸਦਾ ਹੈ ਜਿਸ ਦੇ ਨਤੀਜੇ ਵਜੋਂ ਸ਼ਾਮ ਨੂੰ ਕੁਝ ਰੁਪਏ ਹਾਸਿਲ ਕਰਕੇ ਆਪਣੀ ਪਤਨੀ ਅਤੇ ਬੱਚਿਆਂ ਦੀਆਂ ਜ਼ਰੂਰਤਾਂ ਪੂਰੀਆਂ ਕਰ ਸਕੇ ਤਾਂ ਕਿ ਰਾਤ ਨੂੰ ਆਰਾਮ ਦੀ ਨੀਂਦ ਸੌਂਵੇ ਸਵੇਰੇ ਫਿਰ ਪੂਰੇ ਜੋਸ਼ ਨਾਲ ਕੰਮ ਕਰੇ।

ਕਿਸੇ ਕੰਮ ਦੇ ਇਹ ਦੋ ਪੱਖ ਹੋਣਾ ਜੇਕਰ ਸੰਸਾਰਿਕ ਪੱਖ ਤੋਂ ਸਟੀਕ ਹੈ ਤਾਂ ਦੁਨੀਆਂ ਅਤੇ ਆਖ਼ਰਤ ਦੇ ਪੱਖ ਵਿੱਚ ਵੀ ਇਸਦੇ ਦੋ ਪਹਿਲੂ ਹਨ ਜੋ ਸਟੀਕ ਹਨ। ਇਸ ਦੁਨੀਆਂ ਵਿੱਚ ਕੀਤੇ ਗਏ ਕੰਮਾਂ ਦਾ ਇੱਕ ਪਹਿਲੂ ਤਾਂ ਇੱਥੇ ਨਜ਼ਰ ਆਉਂਦਾ ਹੈ। ਦੂਸਰਾ ਇਹ ਹੈ ਕਿ ਜੋ ਆਖ਼ਰਤ ਵਿੱਚ ਸੰਗ੍ਰਹਿਤ ਹੋ ਰਿਹਾ ਹੈ। ਅੱਜ ਅਸੀਂ ਆਪਣੇ ਕਰਮਾਂ ਦੇ ਸੰਸਾਰਿਕ ਜੀਵਨ ਨੂੰ ਬਿਤਾ ਰਹੇ ਹਾਂ। ਕੱਲ ਅਸੀਂ ਆਪਣੇ ਕਰਮਾਂ ਦੇ ਆਖ਼ਰਤ ਦੇ ਪਹਿਲੂ ਨੂੰ ਹੰਢਾਉਣਾ ਹੈ। ਅੱਜ ਸਾਨੂੰ ਜ਼ਿੰਦਗੀ ਦੀ ਇੱਕ ਦਿਸ਼ਾ ਹੀ ਦਿਖਾਈ ਦੇ ਰਹੀ ਹੈ। ਕਿਆਮਤ ਸਾਨੂੰ ਅਜਿਹੀ ਜਗ੍ਹਾ ਖੜਾ ਕਰ ਦੇਵੇਗੀ ਜਿੱਥੇ ਦੋਵੇਂ ਪੱਖ ਸਾਡੇ ਸਾਹਮਣੇ ਹੋਣਗੇ। ਜਿਸ ਤਰ੍ਹਾਂ ਕੰਧ ਦੇ ਉੱਪਰ ਖੜ੍ਹਾ ਆਦਮੀ ਕੰਧ ਦੇ ਦੋਵੇਂ ਪਾਸੇ ਦੇਖਦਾ ਹੈ। ਇਸੇ ਤਰ੍ਹਾਂ ਕਿਆਮਤ ਦੀ ਦੁਨੀਆਂ ਵਿੱਚ ਪਹੁੰਚ ਕੇ ਆਦਮੀ ਹਕੀਕਤ ਦੇ ਦੋਵੇਂ ਪਾਸੇ ਦੇਖਣ ਲੱਗੇਗਾ। ਇੱਕ ਪਾਸੇ ਪਿਛਲੀ ਜ਼ਿੰਦਗੀ ਦਾ ਪੂਰਾ ਇਤਿਹਾਸ, ਬਚਪਨ ਤੋਂ ਮੌਤ ਤੱਕ ਇਕ ਲੰਬੀ ਫਿਲਮ ਦੀ ਤਰ੍ਹਾਂ ਉਸਦੇ ਸਾਹਮਣੇ ਖੁੱਲੀ ਹੋਵੇਗੀ। ਦੂਸਰੇ ਪਾਸੇ ਉਸਦੇ ਆਪਣੇ ਬੁਣੇ ਹੋਏ ਇਤਿਹਾਸ ਦੇ ਆਖਰੀ ਨਤੀਜੇ ਬਿਲਕੁਲ ਸਪੱਸ਼ਟ ਹੋਣਗੇ ਅਤੇ ਅੱਖਾਂ ਦੇ ਸਾਹਮਣੇ ਹੋਣਗੇ। 'ਉਸ ਦਿਨ ਆਦਮੀ ਜਾਣ ਲਵੇਗਾ ਕਿ ਉਸਨੇ ਅੱਗੇ ਕੀ ਭੇਜਿਆ ਹੈ

ਅਤੇ ਉਸ ਨੇ ਪਿੱਛੇ ਕੀ ਛੱਡਿਆ ਹੈ।’ (ਸੂਰਾ: ਅਲ-ਇਨਫਤਾਰ) ਦੁਨੀਆਂ ਦਾ ਕੰਮ ਦੁਨੀਆਂ ਵਿੱਚ ਰਹਿ ਜਾਵੇਗਾ ਅਤੇ ਆਖ਼ਰਤ ਦੀ ਜ਼ਿੰਦਗੀ ਦੇ ਲਈ ਉਹੀ ਚੀਜ਼ ਉਪਯੋਗੀ ਬਣੇਗੀ ਜੋ ਆਖ਼ਰਤ ਦੇ ਲਈ ਕੀਤੀ ਗਈ ਸੀ।

ਨਬੀ (ਮੁਹੰਮਦ ਸਾਹਿਬ) ਦੀ ਅਦਾਲਤ ਵਿੱਚ ਇੱਕ ਮੁਕੱਦਮਾ ਪੇਸ਼ ਹੋਇਆ, ਇੱਕ ਵਿਅਕਤੀ ਨੇ ਨਜ਼ਾਇਜ ਤੌਰ ’ਤੇ ਦੂਸਰੇ ਦੀ ਜ਼ਮੀਨ ’ਤੇ ਕਬਜ਼ਾ ਕਰ ਲਿਆ ਸੀ। ਪਰੰਤੂ ਉਸਦੀ “ਕਾਨੂੰਨੀ ਪਹੁੰਚ” ਇੰਨੀ ਜ਼ਿਆਦਾ ਸੀ ਕਿ ਉਸਦੇ ਖਿਲਾਫ਼ ਫੈਸਲਾ ਦੇਣਾ ਮੁਸ਼ਕਿਲ ਸੀ, ਆਪ ਨੇ ਕਿਹਾ ‘ਤੇਰੀ ਹੁਸ਼ਿਆਰੀ ਦੇ ਅਧਾਰ ਤੇ ਜੇਕਰ ਅਦਾਲਤ ਨੇ ਤੇਰੇ ਮੁਤਾਬਿਕ ਫੈਸਲਾ ਦੇ ਦਿੱਤਾ ਤਾਂ ਸਮਝੋ ਕਿ ਉਸਨੇ ਤੈਨੂੰ ਅੱਗ ਦਾ ਇੱਕ ਟੁਕੜਾ ਦਿੱਤਾ ਹੈ’। ਭਾਵੇਂ ਉਸ ਆਦਮੀ ਦੇ ਕਰਮ ਦਾ ਸੰਸਾਰਿਕ ਇਤਬਾਰ ਨਾਲ ਤਾਂ ਜ਼ਮੀਨ ਦਾ ਇੱਕ ਪਿਆਰਾ ਟੁਕੜਾ ਸੀ। ਪਰ ਆਖ਼ਰਤ ਦੇ ਇਤਬਾਰ ਨਾਲ ਇਹ ਭੜਕਦੀ ਹੋਈ ਅੱਗ ਦਾ ਇੱਕ ਗੋਲਾ ਸੀ। ਉਹ ਆਪਣੇ ਕਰਮਾਂ ਦੇ ਨਾਲ ਪਿੱਛੇ ਦੀ ਦੁਨੀਆਂ ਵਿੱਚ ਜ਼ਮੀਨ ਛੱਡ ਰਿਹਾ ਸੀ ਅਤੇ ਅੱਗੇ ਆਖ਼ਰਤ ਦੀ ਦੁਨੀਆਂ ਵਿੱਚ ਅੱਗ ਭੇਜ ਰਿਹਾ ਸੀ।

ਇਸ ਤਰ੍ਹਾਂ ਨੇਕ ਕਰਮਾਂ ਦਾ ਮਸਲਾ ਵੀ ਹੈ। ਇਮਾਮ ਅਹਿਮਦ ਨੇ ਉਮਰ ਫਾਰੂਕ ਦੇ ਇਸ ਕਥਨ ਨੂੰ ਗੁੱਸੇ ਦੇ ਬਾਰੇ ਵਿੱਚ ਲਿਖਿਆ ਹੈ: ਕਿ ਕਿਸੇ ਬੰਦੇ ਨੇ ਗੁੱਸੇ ਦੇ ਘੁੱਟ ਤੋਂ ਵਧੀਆਂ ਦੁੱਧ ਜਾ ਸ਼ਹਿਦ ਦਾ ਘੁੱਟ ਨਹੀਂ ਪੀਤਾ। ਗੁੱਸੇ ਨੂੰ ਪੀ ਜਾਣਾ ਦੁਨੀਆਂ ਦੇ ਇਤਬਾਰ ਤੋਂ ਬਹੁਤ ਕੌੜਾ ਘੁੱਟ ਹੈ। ਪਰੰਤੂ ਇਸ ਕਰਮ ਦਾ ਜੋ ਆਖ਼ਰਤ ਵਿੱਚ ਨਤੀਜਾ ਹੈ, ਉਹ ਦੁੱਧ ਅਤੇ ਸ਼ਹਿਦ ਤੋਂ ਵੀ ਜਿਆਦਾ ਮਿੱਠਾ ਹੈ ਅਤੇ ਸਵਾਦ ਦਾ ਤਾਂ ਕੋਈ ਜਵਾਬ ਹੀ ਨਹੀਂ ਹੈ।

ਹਦੀਸ ਵਿੱਚ ਆਇਆ ਹੈ ਕਿ ਗਰਮੀ ਦੀ ਤਪਸ ਵਧਦੀ ਹੈ ਤਾ ਜਹੰਨੁਮ ਦੇ ਸਵਾਸ (ਸਾਹ) ਦੇ ਕਾਰਨ। ਇਸ ਤਰ੍ਹਾਂ ਮੇਰਾਜ ਦੀ ਹਦੀਸ ਵਿੱਚ ਹੈ ਕਿ ਆਪ ਜਦੋਂ ‘ਸਿਦਰਤ-ਉਲ-ਮੁੰਨਤਹਾ’ ਤੇ ਪਹੁੰਚੇ ਤਾਂ ਉੱਥੇ ਉਹਨਾਂ ਨੇ ਚਾਰ ਨਹਿਰਾਂ ਦੇਖੀਆਂ। ਦੋ ਨਹਿਰਾਂ ਅੰਦਰ ਵਹਿੰਦੀਆ ਸੀ, ਦੋ ਬਾਹਰ। ਜਿਬਰਾਇਲ ਨੇ ਦੱਸਿਆ ਕਿ ਅੰਦਰ-ਅੰਦਰ ਵਗਣ ਵਾਲੀਆਂ ਨਹਿਰਾਂ ਤਾਂ ਬਹਿਸ਼ਤ ਦੇ ਦਰਿਆ ਹਨ ਅਤੇ ਉੱਪਰ-ਉੱਪਰ ਵਹਿਣ ਵਾਲੇ ਨੀਲ ਅਤੇ ਫ਼ੁਰਾਤ, ਭਾਵੇਂ ਮੌਜੂਦਾ ਦੁਨੀਆਂ ਅਤੇ ਆਖ਼ਰਤ ਦੀ ਦੁਨੀਆਂ ਇੱਕ ਹੀ ਘਟਨਾ ਦੇ ਦੋ ਪਹਿਲੂ ਹਨ। ਸੰਸਾਰਿਕ ਪੱਖ ਨਾ-ਮਾਤਰ ਅਤੇ

ਅਸਥਾਈ ਹੈ। ਆਖ਼ਰਤ ਦਾ ਪੱਖ ਬੇਹਤਰ ਅਤੇ ਸਥਾਈ ਹੈ । ਅੱਜ ਅਸੀਂ ਸੰਸਾਰਿਕ ਪੱਖ ਨਾਲ ਦੋ-ਚਾਰ ਹਾਂ। ਮੌਤ ਤੋਂ ਬਾਅਦ ਅਸੀਂ ਆਖ਼ਰਤ ਵਾਲੇ ਪੱਖ ਦੋ-ਚਾਰ ਹੋਵਾਂਗੇ। ਇਨਸਾਨੀ ਕਰਮ ਦੇ ਇਸ ਦੋਹਰੇ ਪੱਖ ਨੂੰ ਮੇਰਾਜ ਦੀ ਹਦੀਸ ਵਿੱਚ ਵੱਖ-ਵੱਖ ਉਦਾਹਰਨਾਂ ਦੇ ਰਾਹੀਂ ਦੱਸਿਆ ਗਿਆ ਹੈ।

ਬਸਤੀ ਵਿੱਚ ਇੱਕ ਵਿਅਕਤੀ ਹੈ। ਉਸਨੇ ਆਪਣੀ ਮਿਹਨਤ ਅਤੇ ਸੰਘਰਸ਼ ਨਾਲ ਆਪਣੇ ਲਈ ਹਰ ਕਿਸਮ ਦੀ ਇੱਜਤ ਅਤੇ ਖੁਸ਼ਹਾਲੀ ਜਮਾਂ ਕਰ ਲਈ ਹੈ। ਉਹ ਜਦੋਂ ਕਿਸੇ ਮਜਲਿਸ ਵਿੱਚ ਦਾਖਲ ਹੁੰਦਾ ਹੈ, ਤਾਂ ਅਚਾਨਕ ਅਜਿਹਾ ਮਹਿਸੂਸ ਹੁੰਦਾ ਹੈ ਕਿ ਜਿਵੇਂ ਮਜਲਿਸ ਦਾ ਸਰਦਾਰ ਆ ਗਿਆ ਹੋਵੇ। ਉਸ ਬਸਤੀ ਵਿੱਚ ਇੱਕ ਦੂਸਰਾ ਵਿਅਕਤੀ ਹੈ। ਜੋ ਬਿਲਕੁਲ ਨਿਕੰਮਾ ਹੈ, ਜੋ ਆਪਣੀ ਉਮਰ ਦਾ ਵੱਡਾ ਹਿੱਸਾ ਗੁਜ਼ਾਰ ਲੈਣ ਦੇ ਬਾਵਜੂਦ ਵੀ ਆਪਣੀ ਗ਼ਰੀਬੀ ਦੀ ਹਾਲਤ ਨੂੰ ਖ਼ਤਮ ਨਹੀਂ ਕਰ ਸਕਿਆ। ਜੇਕਰ ਉਹ ਮਜਲਿਸ ਵਿੱਚ ਆ ਜਾਵੇ ਤਾਂ ਕੋਈ ਉਸਨੂੰ ਅਹਿਮੀਅਤ ਨਹੀਂ ਦਿੰਦਾ। ਇੱਥੇ ਤੱਕ ਕਿ ਅਜਿਹਾ ਮਹਿਸੂਸ ਹੁੰਦਾ ਹੈ, ਜਿਵੇਂ ਕੋਈ ਆਦਮੀ ਮਜਲਿਸ ਵਿੱਚ ਆਇਆ ਹੀ ਨਹੀਂ।

ਜ਼ਾਹਰੀ ਤੌਰ 'ਤੇ ਦੋਵੇਂ ਬੰਦੇ ਇੱਕ ਹੀ ਤਰ੍ਹਾਂ ਦੇ ਇਨਸਾਨ ਹਨ। ਦੋਵੇਂ ਇਕੋ ਜਿਹੇ ਦੇ ਹੱਥਾਂ ਪੈਰਾਂ ਦੇ ਨਾਲ ਆਉਂਦੇ ਹਨ। ਦੋਵਾਂ ਵਿੱਚ ਕੋਈ ਵੀ ਆਪਣੀ ਇੱਜ਼ਤ ਜਾਂ ਗਰੀਬੀ ਲੈ ਕੇ ਨਹੀਂ ਆਉਂਦਾ। ਇਸ ਦੇ ਇਲਾਵਾ ਦੋਵਾਂ ਵਿਚ ਇੰਨਾਂ ਜ਼ਿਆਦਾ ਫ਼ਰਕ ਕਿਉਂ ਹੈ। ਇਸਦਾ ਕਾਰਨ ਆਦਮੀ ਦਾ ਦੋਹਰਾ ਵਜੂਦ ਹੈ, ਜਿਸ ਨੂੰ ਹੈਸੀਅਤ ਕਿਹਾ ਜਾਂਦਾ ਹੈ। ਹਰ ਆਦਮੀ ਆਪਣੇ ਦੇਖੇ ਜਾਣ ਵਾਲੇ ਵਜੂਦ ਦੇ ਨਾਲ ਆਪਣੇ ਨਾ ਦੇਖੀ ਜਾਣ ਵਾਲੀ ਹੈਸੀਅਤ ਨੂੰ ਵੀ ਨਾਲ ਲੈ ਕੇ ਚੱਲਦਾ ਹੈ। ਦੇਖਿਆ ਜਾਣ ਵਾਲਾ ਸਰੀਰ ਆਦਮੀ ਨੂੰ ਪੈਦਾਇਸ਼ੀ ਰੂਪ ਵਿਚ ਹੀ ਮਿਲਦਾ ਹੈ ਅਤੇ ਗੈਰ ਮਹਿਸੂਸ ਹੈਸੀਅਤ ਨੂੰ ਆਦਮੀ ਆਪਣੀਆਂ ਕੋਸ਼ਿਸ਼ਾਂ ਨਾਲ ਬਣਾਉਂਦਾ ਹੈ। ਇਸ ਤਰ੍ਹਾਂ ਆਦਮੀ ਦਾ ਇੱਕ ਸੰਸਾਰਿਕ ਵਜੂਦ ਹੈ ਅਤੇ ਦੂਸਰਾ ਆਖ਼ਰਤ ਦਾ ਵਜੂਦ ਹੈ। ਸੰਸਾਰਿਕ ਅਸੱਤਿਤਵ ਜਾਂ ਵਜੂਦ, ਰੁਪਏ ਅਤੇ ਸੱਤਾ ਨਾਲ ਬਣਦਾ ਹੈ ਅਤੇ ਆਖ਼ਰਤ ਦਾ ਵਜੂਦ ਰੱਬਤਰਸੀ ਅਤੇ ਚੰਗੇ ਕਰਮਾਂ ਦੇ ਅਧਾਰ ਤੇ ਬਣਦਾ ਹੈ। ਅੱਜ ਦੁਨੀਆਂ ਵਿੱਚ ਆਦਮੀ ਆਪਣੇ ਵਜੂਦ ਦੇ ਨਾਲ ਜੀਅ ਰਿਹਾ ਹੈ ਅਤੇ ਉਹ ਆਪਣੇ ਆਖ਼ਰਤ ਵਿੱਚ ਮਿਲਣ ਵਾਲੇ ਨਤੀਜੇ ਤੋਂ ਪੈਦਾ ਹੋਏ ਵਜੂਦ ਦੇ ਨਾਲ ਉਠਾਇਆ ਜਾਵੇਗਾ।

ਕਿਸੇ ਦਰੱਖਤ ਤੇ ਕੋਈ ਪੱਥਰ ਅਟਕਿਆ ਹੋਇਆ ਹੈ, ਤੁਸੀਂ ਉਸਦੇ ਹੇਠਾਂ ਦੀ ਲੰਘੋ, ਅਚਾਨਕ ਤੁਹਾਡੇ ਉੱਪਰ ਪੱਥਰ ਗਿਰ ਜਾਵੇ ਅਤੇ ਆਪ ਦਾ ਸਿਰ ਫੁੱਟ ਜਾਵੇਗਾ। ਕੀ ਤੁਸੀਂ ਉਸ ਦਰਖੱਤ ਤੇ ਗੁੱਸੇ ਹੋਵੋਗੇ ਅਤੇ ਉਸ ਨਾਲ ਲੜਾਈ ਕਰੋਗੇ? ਨਹੀਂ, ਸਗੋਂ ਖ਼ਾਮੋਸ਼ੀ ਨਾਲ ਆਪਣਾ ਸਿਰ ਫੜ ਕੇ ਘਰ ਚਲੇ ਜਾਵੋਗੇ ਜਾਂ ਹਸਪਤਾਲ ਜਾ ਕੇ ਆਪਣਾ ਇਲਾਜ ਕਰਵਾਉਗੇ। ਇਸ ਦੇ ਉਲਟ ਜੇਕਰ ਕੋਈ ਆਦਮੀ ਜਾਨ ਬੁੱਝ ਕੇ ਤੁਹਾਡੇ ਉੱਪਰ ਖਿੱਚਕੇ ਪੱਥਰ ਮਾਰੇ ਅਤੇ ਤੁਹਾਡਾ ਚਿਹਰਾ ਜਖ਼ਮੀ ਹੋ ਜਾਵੇ ਤਾਂ ਤੁਸੀਂ ਉਸ ਉੱਪਰ ਭੜਕ ਉਠੋਗੇ ਅਤੇ ਚਾਹੁੰਦੇ ਹੋ ਕਿ ਉਸਦਾ ਵੀ ਸਿਰ ਤੋੜ ਦੇਈਏ ਜਾਂ ਫਿਰ ਮਾਮਲਾ ਅਦਾਲਤ ਵਿੱਚ ਲੈ ਜਾਂਦੇ ਹਾਂ ਅਤੇ ਉੱਥੇ ਉਸਨੂੰ ਕਾਨੂੰਨ ਦੇ ਮੁਤਾਬਿਕ ਸਜ਼ਾ ਦਿੱਤੀ ਜਾਂਦੀ ਹੈ।

ਇਸ ਤਰ੍ਹਾਂ ਇੱਕ ਹੋਰ ਮਿਸਾਲ ਲੈ ਲਵੋ। ਅੰਬ ਦਾ ਇੱਕ ਵੱਡਾ ਦਰਖੱਤ ਹੈ। ਜਿਸ ਉੱਪਰ ਮੌਸਮ ਦੇ ਅਨੁਸਾਰ ਹਜਾਰਾਂ ਦੀ ਸੰਖਿਆਂ ਵਿੱਚ ਫ਼ਲ ਲੱਗਦੇ ਹਨ। ਇਹ ਫ਼ਲ ਪੱਕਦੇ ਹਨ ਅਤੇ ਇੱਕ-ਇੱਕ ਕਰਕੇ ਗਿਰ ਜਾਂਦੇ ਹਨ ਜਾਂ ਤੋੜ ਲਏ ਜਾਂਦੇ ਹਨ, ਖੁਦ ਦਰਖੱਤ ਆਪਣੇ ਇੱਕ ਵੀ ਫ਼ਲ (ਅੰਬ) ਨੂੰ ਕਦੇ ਨਹੀ ਖਾਂਦਾ। ਪਰ ਕੋਈ ਵਿਅਕਤੀ ਕਦੇ ਵੀ ਇਹ ਕਹਿੰਦਾ ਹੋਇਆ ਨਹੀਂ ਸੁਣਿਆ ਗਿਆ ਕਿ 'ਅਫਸੋਸ ਕਿ ਅੰਬ ਦੇ ਪੌਦੇ ਨੇ ਇੰਨੇ ਫ਼ਲ ਪੈਦਾ ਕੀਤੇ ਪਰੰਤੂ ਉਹ ਖੁਦ ਆਪਣੇ ਫ਼ਲ ਨਹੀਂ ਖਾ ਸਕਿਆ।' ਇਸ ਦੇ ਉਲਟ ਇੱਕ ਆਦਮੀ ਜ਼ਿੰਦਗੀ ਭਰ ਦੀ ਕਮਾਈ ਨਾਲ ਆਪਣੇ ਲਈ ਇੱਕ ਸ਼ਾਨਦਾਰ ਮਕਾਨ ਬਣਾਵੇ ਅਤੇ ਮਕਾਨ ਦਾ ਨਿਰਮਾਣ ਪੂਰਾ ਹੁੰਦੇ ਹੀ ਮਰ ਜਾਵੇ ਤਾਂ ਹਰ ਦੇਖਣ ਵਾਲਾ ਵਿਅਕਤੀ ਕਹੇਗਾ ਕਿ ਕਿੰਨੀ ਅਫਸੋਸ ਜਨਕ ਗੱਲ ਹੈ ਕਿ ਆਦਮੀ ਨੇ ਮਿਹਨਤ ਕਰਕੇ ਇੱਕ ਘਰ ਬਣਾਇਆ ਅਤੇ ਉਸਦੇ ਅੰਦਰ ਰਹਿਣਾ ਵੀ ਨਸੀਬ ਨਹੀਂ ਹੋਇਆ।

ਪਤਾ ਲੱਗਿਆ ਕਿ ਦਰਖੱਤ ਅਤੇ ਆਦਮੀ ਵਿੱਚ ਬਹੁਤ ਫ਼ਰਕ ਹੈ, ਦਰੱਖ਼ਤ ਕੋਈ 'ਬੁਰਾਈ' ਕਰਦਾ ਹੈ ਤਾਂ ਉਸਨੂੰ ਬੁਰਾਈ ਦੀ ਸਜ਼ਾ ਨਹੀਂ ਦਿੱਤੀ ਜਾਂਦੀ। ਇਸੇ ਤਰ੍ਹਾਂ ਦਰੱਖ਼ਤ ਕੋਈ 'ਨੇਕੀ' ਕਰਦਾ ਹੈ, ਤਾਂ ਇਹ ਜ਼ਰੂਰਤ ਮਹਿਸੂਸ ਨਹੀਂ ਹੁੰਦੀ ਕਿ ਉਸ ਨੂੰ ਉਸ ਦੀ ਨੇਕੀ ਦਾ ਇਨਾਮ ਦਿੱਤਾ ਜਾਵੇ। ਜਦ ਕਿ ਇਨਸਾਨ ਲਈ ਅਸੀਂ ਦੋਵੇਂ ਚੀਜ਼ਾਂ ਚਾਹੁੰਦੇ ਹਾਂ। ਸਾਡਾ ਦਿਲ ਪੁਕਾਰਦਾ ਹੈ ਕਿ ਇਨਸਾਨ ਜੇਕਰ ਕੋਈ ਬੁਰਾ ਕਰਮ ਕਰੇ ਤਾਂ ਉਸਨੂੰ ਜ਼ਰੂਰ ਉਸਦੀ ਸਜ਼ਾ ਦਿੱਤੀ ਜਾਵੇ ਅਤੇ ਇਨਸਾਨ ਕੋਈ ਚੰਗਾ ਕੰਮ ਕਰੇ ਤਾਂ ਜ਼ਰੂਰ ਉਸਨੂੰ ਉਸਦਾ ਇਨਾਮ ਦਿੱਤਾ ਜਾਵੇ।

ਸਾਰੇ ਇਨਸਾਨਾਂ ਦਾ ਸੁਭਾਅ ਅਤੇ ਮਨੋਬਿਰਤੀ ਇਹ ਮੰਗ ਕਰਦੀ ਹੈ ਅਤੇ ਸਾਰਾ ਗਿਆਨ ਇੱਕ ਮਤ ਨਾਲ ਇਸਦੀ ਅਹਿਮਅਤ ਦੀ ਪੁਸ਼ਟੀ ਕਰਦੇ ਹਨ ਪਰੰਤੂ ਕਿਹੋ ਜਿਹੀ ਅਜੀਬ ਗੱਲ ਹੈ ਕਿ ਇਹੀ ਚੀਜ ਇਸ ਦੁਨੀਆਂ ਵਿੱਚ ਹਾਸਿਲ ਕਰਨਾ ਸੰਭਵ ਨਹੀਂ। ਹਿਟਲਰ ਨੇ ਇੱਕ ਅਜਿਹੀ ਜੰਗ ਛੇੜੀ, ਜਿਸ ਵਿੱਚ ਪੰਜ ਕਰੋੜ ਆਦਮੀ ਮਾਰੇ ਗਏ। ਕੀ ਕੋਈ ਵੀ ਹਕੂਮਤ ਹਿਟਲਰ ਨੂੰ ਉਸਦੇ ਇਸ ਜ਼ੁਲਮ ਦੀ ਸਜ਼ਾ ਦੇ ਸਕਦੀ ਹੈ ਕਿ ਹਿਟਲਰ ਨੂੰ ਗੋਲੀ ਮਾਰਕੇ ਖ਼ਤਮ ਕਰ ਦੇਵੇ। ਹਲਾਂਕਿ ਇਹ ਜ਼ੁਲਮ ਇੰਨਾ ਵੱਡਾ ਹੈ ਕਿ ਹਿਟਲਰ ਜੇਕਰ ਪੰਜ ਕਰੋੜ ਵਾਰ ਜਿੰਦਾ ਹੋ ਜਾਵੇ ਅਤੇ ਪੰਜ ਕਰੋੜ ਵਾਰ ਗੋਲੀ ਮਾਰ ਕੇ ਹਲਾਕ ਕਰ ਦਿੱਤਾ ਜਾਵੇ ਤਾਂ ਵੀ ਉਸਦੀ ਸਜਾ ਪੂਰੀ ਨਹੀਂ ਹੋਵੇਗੀ। ਫਿਰ ਇਹ ਮਸਲਾ ਹਿਟਲਰ ਅਤੇ ਸਟਾਲਿਨ ਜਿਹੇ ਜ਼ਾਲਮਾਂ ਦਾ ਹੀ ਨਹੀਂ ਹੈ।ਸੱਚਾਈ ਇਹ ਹੈ ਕਿ ਜਦ ਇੱਕ ਮਾਮੂਲੀ ਆਦਮੀ ਵੀ ਕੋਈ ਜ਼ੁਰਮ ਕਰਦਾ ਹੈ ਤਾਂ ਉਸ ਦੇ ਜ਼ੁਲਮ ਦਾ ਪ੍ਰਭਾਵ ਇੰਨਾ ਵਿਆਪਕ ਹੁੰਦਾ ਹੈ ਕਿ ਨਾ ਕੋਈ ਦੁਨਿਆਵੀ ਅਦਾਲਤ ਉਸਦੇ ਸਾਰੇ ਪੱਖਾਂ ਦੀ ਖੋਜ ਕਰ ਸਕਦੀ ਹੈ ਅਤੇ ਨਾ ਕੋਈ ਜੇਲ੍ਹ। ਉਸ ਨੂੰ ਉਸਦੇ ਜ਼ੁਲਮਾਂ ਦੀ ਪੂਰੀ-ਪੂਰੀ ਸਜ਼ਾ ਦੇ ਸਕਦੀ ਹੈ। ਇਸ ਦਾ ਮਤਲਬ ਇਹ ਹੈ ਕਿ ਹਰ ਵਿਅਕਤੀ ਜੋ ਇਸ ਦੁਨੀਆਂ ਵਿਚ ਕੋਈ ਜ਼ੁਲਮ ਕਰਦਾ ਹੈ, ਤਾਂ ਉਹ ਆਪਣੇ ਜ਼ੁਲਮ ਦੀ ਅਸਲੀ ਸਜਾ ਮਿਲੇ ਬਗ਼ੈਰ ਹੀ ਮਰ ਜਾਂਦਾ ਹੈ। ਹਲਾਂਕਿ ਸਾਰੀ ਇਨਸਾਨੀਅਤ ਪੁਕਾਰ ਰਹੀ ਹੁੰਦੀ ਹੈ ਕਿ ਉਸ ਨੂੰ ਉਸ ਦੇ ਜ਼ੁਲਮ ਦੀ ਪੂਰੀ-ਪੂਰੀ ਸਜ਼ਾ ਦਿੱਤੀ ਜਾਵੇ।

ਇਹੀ ਮਸਲਾ ਇਨਾਮ ਦਾ ਵੀ ਹੈ। ਇੱਕ ਵਿਅਕਤੀ ਨੂੰ ਸਜ਼ਾ ਮਿਲੇ, ਪਰ ਸੱਤਾ ਪਾ ਕੇ ਉਹ ਫਿਰਊਨ ਨਾ ਬਣ ਜਾਵੇ। ਬਲਕਿ ਆਮ ਇਨਸਾਨਾਂ ਦੀ ਤਰ੍ਹਾਂ ਆਪਣੇ ਆਪ ਨੂੰ ਇੱਕ ਇਨਸਾਨ ਸਮਝੇ ਅਤੇ ਸੱਤਾ ਨੂੰ ਲੋਕਾਂ ਦੀ ਸੱਚੀ ਸੇਵਾ ਵਿਚ ਲਾਵੇ। ਕੀ ਇਸ ਦੁਨੀਆਂ ਵਿੱਚ ਉਸ ਨੂੰ ਇਸ ਅਮਲ ਦਾ ਬਦਲਾ ਦਿੱਤਾ ਜਾ ਸਕਦਾ ਹੈ। ਇੱਕ ਵਿਅਕਤੀ ਆਪਣੀ ਮਿਹਨਤ ਨਾਲ ਦੌਲਤ ਕਮਾਏ ਅਤੇ ਉਸ ਦੌਲਤ ਨਾਲ ਗ਼ਰੀਬਾਂ ਅਤੇ ਲੋੜਵੰਦਾਂ ਦੀਆਂ ਜ਼ਰੂਰਤਾਂ ਪੂਰੀਆਂ ਕਰਨ ਵਿੱਚ ਖ਼ਰਚ ਕਰ ਦੇਵੇ ਤਾਂ ਕੀ ਉਸ ਨੂੰ ਉਸ ਦੇ ਕਰਮ ਦਾ ਇਨਾਮ ਦੇਣਾ ਸੰਭਵ ਹੈ। ਇੱਕ ਵਿਅਕਤੀ ਗਿਆਨ ਵਿਚ ਕਮਾਲ ਪੈਦਾ ਕਰਦਾ ਹੈ ਤੇ ਉਸ ਗਿਆਨ ਨੂੰ ਮਾਨਵੀ ਨਿਰਮਾਣ ਵਿਚ ਲਗਾ ਦਿੰਦਾ ਹੈ, ਕੀ ਉਸਨੂੰ ਇਸ ਸੇਵਾ ਦਾ ਫ਼ਲ ਦਿੱਤਾ ਜਾ ਸਕਦਾ ਹੈ। ਇਹੀ ਨਹੀਂ ਸਗੋਂ ਇਕ ਵਿਅਕਤੀ ਦੇ ਇੱਕ ਛੋਟੇ ਜਿਹੇ ਨੇਕ ਕੰਮ

ਦਾ ਇਨਾਮ ਦੇਣਾ ਵੀ ਇਸ ਦੁਨੀਆਂ ਦੀ ਸੀਮਤ ਪ੍ਰਸਥਿਤੀਆਂ ਵਿੱਚ ਸੰਭਵ ਨਹੀਂ ਹੈ। ਜਿਸ ਤਰ੍ਹਾਂ ਇਕ ਬੁਰਾ ਕਰਮ ਬੇਸ਼ੁਮਾਰ ਤਰੀਕਿਆਂ ਨਾਲ ਇਨਸਾਨ ਦੇ ਲਈ ਮੁਸੀਬਤ ਬਣਦਾ ਹੈ, ਉਸੇ ਤਰ੍ਹਾਂ ਇਕ ਨੇਕ ਕਰਮ ਬੇਸ਼ੁਮਾਰ ਤਰੀਕਿਆਂ ਨਾਲ ਇਨਸਾਨੀਅਤ ਦੇ ਲਈ ਅੱਛਾਈ ਅਤੇ ਸਮਰਿਧੀ ਦਾ ਕਾਰਨ ਬਣਦਾ ਹੈ। ਕੌਣ ਹੈ?, ਜੋ ਉਸ ਦੀ ਸੰਖਿਆ ਜਮਾ ਕਰ ਸਕੇ ਅਤੇ ਉਸ ਨੂੰ ਉਸ ਦੇ ਕਰਮਾਂ ਦਾ ਪੂਰਾ-ਪੂਰਾ ਬਦਲਾ ਦੇਵੇ।

ਇਸ ਦੇ ਨਾਲ ਇੱਕ ਗੱਲ ਹੋਰ ਵੀ ਹੈ। ਇਸ ਦੁਨੀਆਂ ਵਿੱਚ ਆਦਮੀ ਬੁਢਾਪਾ, ਬੀਮਾਰੀ, ਮੌਤ ਅਤੇ ਉਸ ਤਰ੍ਹਾਂ ਦੇ ਦੂਸਰੇ ਪ੍ਰਤੀਕੂਲ ਕਾਨੂੰਨ ਨਾਲ ਬੰਨ੍ਹਿਆ ਹੋਇਆ ਹੈ। ਫਰਜ਼ ਕਰੋ ਕਿ ਕਿਸੇ ਦੇ ਚੰਗੇ ਕਰਮ (ਸਤਕਰਮ) ਦਾ ਕਿਆਸ ਕਰਕੇ ਉਸਦੇ ਲਈ ਉਸਦੇ ਕਰਮਾਂ ਦੇ ਅਨੁਸਾਰ ਇਕ ਜੰਨਤ ਬਣਾ ਦਿੱਤੀ ਜਾਵੇ। ਓਦੋਂ ਵੀ ਉਹੋ ਉਸ ਦੀ ਅਸਲੀਅਤ ਵਿੱਚ ਵੀ ਆਨੰਦ ਨਹੀਂ ਮਾਣ ਸਕਦਾ। ਬਹੁਤ ਸਾਰੇ ਇਨਸਾਨਾਂ ਦਾ ਤਜ਼ਰਬਾ ਦੱਸਦਾ ਹੈ ਕਿ ਇਸ ਦੁਨੀਆਂ ਵਿੱਚ ਜੇਕਰ ਕਿਸੇ ਨੂੰ ਖੁਸ਼ੀ ਮਿਲ ਜਾਵੇ ਤਾਂ ਵੀ ਉਹ ਕੁਝ ਪਲਾਂ ਤੋਂ ਜ਼ਿਆਦਾ ਉਸਦਾ ਲੁਤਫ਼ ਨਹੀਂ ਉਠਾ ਸਕਦਾ। ਹਰ ਇਨਸਾਨ ਆਪਣੇ ਲਈ ਇੱਕ ਜੰਨਤ ਚਾਹੁੰਦਾ ਹੈ। ਪਰੰਤੂ ਅਨੁਭਵਾਂ ਤੋਂ ਪਤਾ ਲੱਗਦਾ ਹੈ ਕਿ ਇਸ ਦੁਨੀਆਂ ਵਿੱਚ ਜੰਨਤ ਨਹੀਂ ਬਣ ਸਕਦੀ। ਜੰਨਤ ਬਣਾਉਣ ਦੇ ਲਈ ਕੋਈ ਹੋਰ ਦੁਨੀਆਂ ਨਿਰਧਾਰਿਤ ਕੀਤੀ ਗਈ ਹੈ ਜੋ ਸੀਮਾ ਦੀ ਪ੍ਰਤੀਬੱਧਤਾ ਅਤੇ ਦੋਸ਼ਾਂ ਤੋਂ ਮੁਕਤ ਹੋਵੇ। ਇਹ ਸਥਿਤੀ ਦੱਸਦੀ ਹੈ ਕਿ ਇਹ ਦੁਨੀਆਂ ਅਧੂਰੀ ਹੈ ਅਤੇ ਇਸ ਦੁਨੀਆਂ ਦੇ ਨਿਰਮਾਣ ਦੇ ਲਈ ਇੱਕ ਹੋਰ ਦੁਨੀਆਂ ਵਜ਼ੂਦ ਵਿੱਚ ਆਉਣੀ ਹੈ।

ਜਦੋਂ ਅਸੀਂ ਕਾਇਨਾਤ ਜਾਂ ਸ੍ਰਿਸ਼ਟੀ ਦਾ ਅਧਿਐਨ ਕਰਦੇ ਹਾਂ, ਤਾਂ ਉਹ ਬੇਪਨਾਹ ਸੀਮਾ ਤੱਕ ਵਿਆਪਕ ਮਹਿਸੂਸ ਹੁੰਦੀ ਹੈ। ਉਸਦੀਆਂ ਸੰਭਾਵਨਾਵਾਂ ਅਸੀਮਤ ਹਨ। ਇਹ ਜ਼ਮੀਨ ਜਿਸ ਉੱਪਰ ਇਨਸਾਨ ਆਪਣੀ ਜ਼ਿੰਦਗੀ ਬਣਾਉਂਦਾ ਹੈ ਉਹ ਮਹਾਨ ਸ੍ਰਿਸ਼ਟੀ ਦੀ ਅਥਾਹ ਸੰਭਾਵਨਾਵਾਂ ਦਾ ਇੱਕ ਬਹੁਤ ਛੋਟਾ ਜਿਹਾ ਭਾਗ ਹੈ। ਸਾਡੀ ਜ਼ਮੀਨ ਕੁਦਰਤ ਦਾ ਉਸ ਤੋਂ ਵੀ ਛੋਟਾ ਹਿੱਸਾ ਹੈ, ਜਿੰਨਾ ਕਿ ਸਾਰੇ ਸਮੁੰਦਰਾਂ ਦੇ ਕਿਨਾਰੇ ਪਾਈ ਜਾਣ ਵਾਲੀ ਰੇਤ ਦੇ ਮੁਕਾਬਲੇ ਇਕ ਜ਼ੱਰ੍ਰਾ (ਕਣ) ਹੈ।

ਕੁਦਰਤ ਵਿੱਚ ਆਪਣੀਆਂ ਅਥਾਹ ਸੰਭਾਵਨਾਵਾਂ ਵਿੱਚੋਂ ਸਿਰਫ਼ ਇੱਕ ਛੋਟੇ ਅੰਸ਼ ਨੂੰ ਹੀ ਜ਼ਮੀਨ ਉੱਪਰ ਕਿਉਂ ਵਿਅਕਤ ਕੀਤਾ ਹੈ। ਆਖ਼ਰਤ ਦਾ ਅਕੀਦਾ ਇਸੇ

ਸਵਾਲ ਦਾ ਜਵਾਬ ਹੈ। ਇਨਸਾਨ ਦੇ ਲਈ ਇੱਥੇ ਜੋ ਸੰਭਾਵਨਾਵਾਂ ਹਨ ਉਨ੍ਹਾਂ ਨੂੰ ਦੋ ਹਿੱਸਿਆਂ ਵਿਚ ਵੰਡ ਦਿੱਤਾ ਗਿਆ ਹੈ। ਇਸ ਦਾ ਆਰੰਭਿਕ ਹਿੱਸਾ ਮੌਜੂਦਾ ਦੁਨੀਆਂ ਵਿੱਚ ਸਾਨੂੰ ਮਿਲ ਰਿਹਾ ਹੈ ਅਤੇ ਉਸਦਾ ਆਖਰੀ ਕਾਮਿਲ ਹਿੱਸਾ ਆਖ਼ਰਤ ਦੀ ਦੁਨੀਆ ਵਿੱਚ ਦਿੱਤਾ ਜਾਵੇਗਾ। ਆਖ਼ਰਤ ਦਾ ਦ੍ਰਿਸ਼ਟੀ ਕੋਣ ਉਨ੍ਹਾਂ ਸਾਰੇ ਬੇਹਤਰੀਨ ਮਨੋ ਭਾਵਨਾਵਾਂ ਨੂੰ ਅਰਥ ਪ੍ਰਦਾਨ ਕਰਦਾ ਹੈ ਜਿਨ੍ਹਾਂ ਨੂੰ ਵਿਅਕਤੀ ਨੇ ਆਪਣੇ ਅੰਦਰ ਰੱਖਿਆ ਹੋਇਆ ਹੈ। ਪਰ ਸਾਰੀਆਂ ਕੋਸ਼ਿਸ਼ਾਂ ਦੇ ਬਾਵਜੂਦ ਉਨ੍ਹਾਂ ਨੂੰ ਘਟਨਾ ਬਣਾਉਣ ਦੇ ਵਿੱਚ ਕਾਮਯਾਬ ਨਹੀਂ ਹੁੰਦਾ। ਜੇਕਰ ਉਹ ਹਰ ਤਰ੍ਹਾਂ ਦੀ ਪ੍ਰਤੀਕੂਲ ਸਥਿਤੀਆਂ ਦਾ ਮੁਕਾਬਲਾ ਕਰਦਾ ਹੋਇਆ ਆਪਣੇ ਲਈ ਇਕ ਪਸੰਦੀਦਾ ਜ਼ਿੰਦਗੀ ਬਣਾ ਲਵੇ ਤਾਂ ਵੀ ਬੁਢਾਪਾ ਅਤੇ ਮੌਤ ਉਸਦੀ ਹਰ ਕਾਮਯਾਬੀ ਨੂੰ ਬਹੁਤ ਜਲਦ ਬੇਮਾਇਨੇ ਬਣਾ ਦਿੰਦੇ ਹਨ। ਆਖ਼ਰਤ ਦੀ ਆਸਥਾ ਦੱਸਦੀ ਹੈ ਕਿ ਉਸਦੇ ਸੁਪਨਿਆਂ ਦੀ ਦੁਨੀਆਂ ਕਿੱਥੇ ਹੈ ਅਤੇ ਉਸਦੀ ਲੋੜੀਂਦੀ 'ਜੰਨਤ' ਕਿਸ ਦਿਸ਼ਾ ਵਿੱਚ ਹੈ, ਜਿੱਧਰ ਉਸ ਨੂੰ ਦੌੜ ਭੱਜ ਕਰਨੀ ਚਾਹੀਦੀ ਹੈ। ਆਖ਼ਰਤ ਆਦਮੀ ਦੀ ਮੰਜਿਲ ਨੂੰ ਵੀ ਦੱਸਦੀ ਹੈ ਅਤੇ ਉਸਦੇ ਸੰਘਰਸ਼ ਨੂੰ ਸਹੀ ਦਿਸ਼ਾ ਦਿੰਦੀ ਹੈ।

# ਹਿਦਾਇਤ ਦਾ ਇੰਤਜ਼ਾਮ

ਰੱਬ ਨੇ ਇਨਸਾਨ ਦੀ ਹਿਦਾਇਤ ਦੇ ਲਈ ਅਸਾਧਾਰਨ ਪ੍ਰਬੰਧ ਕੀਤਾ ਹੈ। ਪੈਗੰਬਰ ਦੇ ਰਾਹੀਂ ਆਪਣੀ ਕਿਤਾਬ ਉਤਾਰੀ ਹੈ। ਕੁਦਰਤ ਵਿੱਚ ਆਪਣੀਆਂ ਬੇਹਿਸਾਬ ਨਿਸ਼ਾਨੀਆਂ ਫੈਲਾ ਦਿੱਤੀਆਂ ਹਨ ਇਸ ਦੇ ਨਾਲ ਰੱਬ ਦੇ ਫਰਿਸ਼ਤੇ ਹਰ ਕਦਮ ਤੇ ਖੜੇ ਖਾਮੋਸ਼ ਭਾਸ਼ਾ ਵਿੱਚ ਦੱਸਦੇ ਰਹਿੰਦੇ ਹਨ ਕਿ ਹੱਕ ਕੀ ਹੈ ਨਾਹੱਕ ਕੀ ਹੈ?

ਇੱਕ ਬਜ਼ੁਰਗ ਨੂੰ ਉਸਦੇ ਗੁਆਂਢੀ ਨੇ ਤਕਲੀਫ਼ ਪਹੁੰਚਾਈ। ਉਹ ਉਸ ਨਾਲ ਕਾਫੀ ਨਾਰਾਜ਼ ਹੋ ਗਏ। ਹੁਣ ਮੈਂ ਨਾ ਉਸ ਨਾਲ ਗੱਲ ਕਰਾਂਗਾ ਅਤੇ ਨਾ ਉਸ ਨਾਲ ਸੰਬੰਧ ਰੱਖਾਂਗਾ।" ਉਹਨਾਂ ਨੇ ਆਪਣੇ ਦਿਲ ਵਿੱਚ ਸੋਚਿਆ। ਸੰਯੋਗ ਨਾਲ ਅਗਲੇ ਦਿਨ ਉਸਦੇ ਲੜਕੇ ਤੋਂ ਵੀ ਉਸਨੂੰ ਤਕਲੀਫ਼ ਪਹੁੰਚੀ। ਉਹ ਉਸ ਨਾਲ ਸਖ਼ਤ ਨਰਾਜ਼ ਹੋਏ ਅਤੇ ਗੁੱਸੇ ਵਿੱਚ ਘਰ ਤੋਂ ਬਾਹਰ ਨਿਕਲ ਗਏ। ਰਾਤ ਤੱਕ ਉਨ੍ਹਾਂ ਦਾ ਗੁੱਸਾ ਜਾਰੀ ਰਿਹਾ। ਇੱਥੇ ਤੱਕ ਕਿ ਉਹ ਉੱਥੇ ਹੀ ਸੌਂ ਗਏ। ਅਗਲੀ ਸਵੇਰ ਨੂੰ ਜਦੋਂ ਉਹ ਸੌਂ ਕੇ ਉੱਠੇ ਤਾਂ ਉਨ੍ਹਾਂ ਨੂੰ

ਮਹਿਸੂਸ ਹੋਇਆ ਕਿ ਉਹਨਾਂ ਦੇ ਦਿਲ ਵਿਚ ਆਪਣੇ ਬੱਚੇ ਲਈ ਦੁਬਾਰਾ ਉਹੀ ਪਿਆਰ ਹੈ ਜੋ ਪਹਿਲਾਂ ਸੀ। ਉਨ੍ਹਾਂ ਨੇ ਆਪਣੇ ਲੜਕੇ ਨੂੰ ਬੁਲਾਇਆ ਅਤੇ ਪਿਆਰ ਨਾਲ ਉਸ ਨਾਲ ਗੱਲ ਕਰਕੇ ਰਾਤ ਦੇ ਗੁੱਸੇ ਨੂੰ ਖ਼ਤਮ ਕਰ ਦਿੱਤਾ।

"ਜੇਕਰ ਮੈਂ ਆਪਣੇ ਪੁੱਤਰ ਦਾ ਕਸੂਰ ਮੁਆਫ਼ ਕਰ ਸਕਦਾ ਹਾਂ ਤਾਂ ਕੀ ਮੈਂ ਆਪਣੇ ਗੁਆਂਢੀ ਦਾ ਕਸੂਰ ਵੀ ਮੁਆਫ ਨਹੀਂ ਕਰ ਸਕਦਾ। ਉਹਨਾਂ ਦੇ ਦਿਲ ਵਿਚ ਖ਼ਿਆਲ ਆਇਆ ਅਤੇ ਅਚਾਨਕ ਉਨ੍ਹਾਂ ਨੂੰ ਮਹਿਸੂਸ ਹੋਇਆ ਕਿ ਲੜਕੇ ਦੀ ਗਲਤੀ ਦੇ ਬਦਲੇ ਅੱਲਾਹ ਨੇ ਉਹਨਾਂ ਨੂੰ ਸਬਕ ਦਿੱਤਾ ਹੈ।" ਔਲਾਦ ਜਿਨ੍ਹਾਂ ਮਕਸਦਾਂ ਲਈ ਦਿੱਤੀ ਜਾਂਦੀ ਹੈ ਉਹਨਾਂ ਵਿਚੋਂ ਇਕ ਕਾਰਨ ਇਹ ਵੀ ਹੈ ਕਿ ਇਨਸਾਨ ਨੂੰ ਦੱਸਿਆ ਜਾਵੇ ਕਿ ਉਹ ਕਿਸ ਤਰ੍ਹਾਂ ਕਿਸੇ ਕਸੂਰਵਾਰ ਦਾ ਕਸੂਰ ਮੁਆਫ਼ ਕਰ ਦੇਵੇ। ਜੇਕਰ ਆਦਮੀ ਨੂੰ ਔਲਾਦ ਨਾ ਦਿੱਤੀ ਜਾਂਦੀ ਤਾਂ ਸਦ ਵਿਵਹਾਰ ਤੇ ਪ੍ਰੇਮ ਦਾ ਵਿਵਹਾਰਿਕ ਸਬਕ ਕਿਸੇ ਹੋਰ ਤਰ੍ਹਾਂ ਉਹਨਾਂ ਨੂੰ ਨਹੀਂ ਦਿੱਤਾ ਜਾ ਸਕਦਾ ਸੀ। ਇਸ ਤੋਂ ਬਾਅਦ ਉਹਨਾਂ ਨੇ ਅੱਲਾਹ ਤੋਂ ਮੁਆਫ਼ੀ ਮੰਗੀ ਅਤੇ ਆਪਣੇ ਗੁਆਂਢੀ ਨਾਲ ਮਿਲ ਕੇ ਉਸਨੂੰ ਖ਼ੁਸ਼ ਕੀਤਾ।

ਜੇਕਰ ਆਦਮੀ ਦਾ ਸੀਨਾ ਜਿੰਦਾ ਹੋਵੇ ਅਤੇ ਰੱਬ ਦੇ ਸਾਹਮਣੇ ਪੇਸ਼ ਹੋਣ ਤੋਂ ਡਰਦਾ ਹੋਵੇ ਤਾਂ ਇੰਝ ਹੀ ਉਹ ਆਪਣੇ ਆਲੇ-ਦੁਆਲੇ ਰੱਬ ਦੀ ਆਵਾਜ਼ ਸੁਣਦਾ ਹੈ। ਉਹ ਹਰ ਮੌੜ 'ਤੇ ਦੇਖ ਸਕਦਾ ਹੈ ਕਿ ਫਰਿਸ਼ਤੇ ਖੜੇ ਹੋਏ ਦੱਸ ਰਹੇ ਹਨ ਕਿ ਉਸਨੂੰ ਕੀ ਕਰਨਾ ਚਾਹੀਦਾ ਹੈ ਅਤੇ ਕੀ ਨਹੀਂ ਕਰਨਾ ਚਾਹੀਦਾ। ਇਹ ਆਵਾਜ਼ ਸਿਰਫ਼ ਉਹਨਾਂ ਲੋਕਾਂ ਨੂੰ ਸੁਣਾਈ ਨਹੀਂ ਦਿੰਦੀ ਜਿੰਨ੍ਹਾਂ ਦੇ ਕੰਨ ਰੱਬ ਦੀ ਆਵਾਜ਼ ਸੁਣਨ ਲਈ ਬੋਲੇ ਹੋ ਚੁੱਕੇ ਹਨ। ਉਹ ਖੁਦਾ ਦੀ ਆਵਾਜ਼ ਸਿਰਫ਼ ਉਸ ਸਮੇਂ ਸੁਣਨਗੇ ਜਦੋਂ ਇਜ਼ਰਾਇਲ ਫਰਿਸ਼ਤੇ ਦੀ ਚਿੰਗਿਆੜ ਉਹਨਾਂ ਦੇ ਕੰਨ ਦੇ ਪਰਦੇ ਫਾੜ ਦੇਵੇਗੀ।

ਇਕ ਬਜ਼ੁਰਗ ਇਕ ਵਿਅਕਤੀ ਦੇ ਘਰ ਮਹਿਮਾਨ ਬਣ ਕੇ ਆਏ। ਉਸ ਆਦਮੀ ਦੇ ਘਰ ਦੇ ਨਾਲ ਇਕ ਮਸਜਿਦ ਸੀ, ਜਿਸ ਵਿਚ ਨਮਾਜ਼ੀ ਬਹੁਤ ਘੱਟ ਆਉਂਦੇ ਸੀ। ਬਜ਼ੁਰਗ ਨੇ ਆਪਣੇ ਆਰਾਮ ਦੇ ਲਈ ਮਸਜਿਦ ਵਿਚ ਹੀ ਰਹਿਣਾ ਪਸੰਦ ਕੀਤਾ। ਮਸਜਿਦ ਵਿਚ ਦਾਖ਼ਲ ਹੋਣ ਤੋਂ ਬਾਅਦ ਉਹਨਾਂ ਨੇ ਮਹਿਸੂਸ ਹੋਇਆ ਕਿ ਇਕ ਅਰਸੇ ਤੋਂ ਉਸਦੀ ਸਫ਼ਾਈ ਨਹੀਂ ਹੋਈ ਹੈ। ਇਹ ਬਰਸਾਤ ਦੇ ਦਿਨ ਸੀ। ਪਾਣੀ ਦੇ ਟਪਕਣ ਨਾਲ ਅਤੇ ਬਾਛੜ ਦੇ ਕਾਰਨ ਮਸਜਿਦ ਦੀਆਂ ਚੱਦਰਾਂ ਜਗ੍ਹਾ-ਜਗ੍ਹਾ ਤੋਂ ਭਿੱਜ ਗਈਆਂ ਸਨ

ਅਤੇ ਉਹਨਾਂ ਵਿਚੋਂ ਬਦਬੂ ਆਉਣ ਲੱਗ ਪਈ ਸੀ। ਅਗਲੇ ਦਿਨ ਸੂਰਜ ਨਿਕਲਣ ਤੇ ਬਜ਼ੁਰਗ ਨੇ ਸਾਰੀਆ ਚੱਦਰਾਂ ਕੱਢ ਕੇ ਧੁੱਪ ਵਿਚ ਵਿਛਾ ਦਿੱਤੀਆਂ। ਮਸਜਿਦ ਦੀ ਖ਼ੂਬ ਸਫ਼ਾਈ ਕੀਤੀ। ਉਸ ਤੋਂ ਬਾਅਦ ਚੱਦਰਾਂ ਨੂੰ ਸੁਕਾ ਕੇ ਝਾੜ ਕੇ ਦੁਬਾਰਾ ਉਸੇ ਜਗ੍ਹਾ ਵਿਛਾ ਦਿੱਤਾ।

ਬਜ਼ੁਰਗ ਜਦੋਂ ਪਹਿਲੀ ਵਾਰ ਮਸਜਿਦ ਵਿਚ ਦਾਖਿਲ ਹੋਏ ਸੀ, ਤਾਂ ਉਸਦੀ ਹਾਲਤ ਦੇਖ ਕੇ ਉਹਨਾਂ ਨੂੰ ਕਾਫੀ ਪਰੇਸ਼ਾਨੀ ਹੋਈ ਸੀ। ਹੁਣ ਜਦੋਂ ਉਹ ਸਾਫ਼-ਸੁਥਰੀ ਜਗ੍ਹਾ ਤੇ ਬੈਠੇ ਹਨ ਤਾਂ ਉਹਨਾਂ ਦੇ ਦਿਲ ਨੂੰ ਇਕ ਖ਼ਾਸ ਤਰ੍ਹਾਂ ਦੀ ਖ਼ੁਸ਼ੀ ਮਹਿਸੂਸ ਹੋਈ। ਉਹਨਾਂ ਨੇ ਸਮੇਂ ਦੀ ਨਮਾਜ਼ ਪੜ੍ਹ ਕੇ ਰੱਬ ਦਾ ਧੰਨਵਾਦ ਕੀਤਾ ਕਿ ਉਸ ਨੇ ਉਸ ਨੂੰ ਇਸ ਕੰਮ ਲਈ ਪ੍ਰੇਰਣਾ ਦਿੱਤੀ।ਠੀਕ ਉਸੇ ਸਮੇਂ ਮੁਸਜਿਦ ਦੇ ਨੇੜੇ ਰਹਿਣ ਵਾਲੇ ਉਹਨਾ ਦੇ ਮੇਜ਼ਬਾਨ ਆ ਗਏ। "ਇਹ ਵਿਅਕਤੀ ਇਨ੍ਹਾਂ ਵੀ ਨਹੀਂ ਕਰ ਸਕਦਾ ਕਿ ਮਸਜਿਦ ਦੀ ਸਫ਼ਾਈ ਕਰ ਦੇਵੇ।" ਉਸ ਨੂੰ ਦੇਖਦੇ ਹੀ ਉਸ ਦੇ ਅੰਦਰ ਇਹ ਅਹਿਸਾਸ ਹੋਇਆ "ਇਹ ਦੀਨ ਦੇ ਉੱਪਰ ਲੰਮੇ-ਲੰਮੇ ਭਾਸ਼ਣ ਦਿੰਦਾ ਹੈ, ਪਰੰਤੂ ਕਰਨੀ ਦਾ ਇਹ ਹਾਲ ਹੈ ਕਿ ਆਪਣੇ ਗੁਆਂਢ ਵਿਚ ਖਾਨਾ-ਏ-ਖੁਦਾ ਭਾਵ ਮਸੀਤ ਨੂੰ ਸਾਫ਼ ਨਹੀਂ ਕਰ ਸਕਦਾ। ਇਸ ਅਹਿਸਾਸ ਨੇ ਬਹੁਤ ਜਲਦੀ ਉਸਦੇ ਅਚੇਤਨ ਮਨ ਵਿਚ ਇਹ ਭਾਵਨਾ ਭਰ ਦਿੱਤੀ ਕਿ ਮੈਂ ਦੀਨ ਵਿਚ ਇਸ ਤੋਂ ਜ਼ਿਆਦਾ ਹਾਂ। ਮੇਰੀ ਧਰਮ ਵਿਚ ਪਰਪੱਕਤਾ ਦੇ ਮੁਕਾਬਲੇ ਵਿਚ ਇਸ ਦੀ ਕੋਈ ਹੈਸੀਅਤ ਨਹੀਂ ਹੈ।

ਦਿਨ ਲੰਘ ਗਿਆ। ਸ਼ਾਮ ਨੂੰ ਉਹ ਮਸਜਿਦ ਵਿਚ ਬੈਠੇ ਹੋਏ ਸੀ ਕਿ ਇਕ ਅਜਨਬੀ ਇਨਸਾਨ ਅੰਦਰ ਦਾਖਿਲ ਹੋਇਆ, ਉਸਦਾ ਦੁਬਲਾ-ਪਤਲਾ ਚਿਹਰਾ ਅਤੇ ਉਸਦੇ ਫਟੇ ਕੱਪੜਿਆਂ ਤੋਂ ਸਪੱਸ਼ਟ ਸੀ ਕਿ ਉਹ ਗ਼ਰੀਬ ਮੁਸਾਫ਼ਿਰ ਹੈ। ਬਜ਼ੁਰਗ ਨੇ ਉਸਦੇ ਸਲਾਮ ਦੇ ਜਵਾਬ ਵਿੱਚ 'ਵਾਲੇਕੁਮ ਅਸਲਾਮ' ਤਾਂ ਕਿਹਾ ਪਰ ਦਿਲ ਵਿੱਚ ਸੋਚਿਆ ਕਿ 'ਇਹ ਵਿਅਕਤੀ ਵੀ ਕਿੰਨਾ ਬੇਵਕਤ ਆਇਆ ਹੈ, ਹੁਣ ਇਸ ਦੇ ਲਈ ਰਾਤ ਦੇ ਖਾਣੇ ਦਾ ਇੰਤਜ਼ਾਮ ਕਰਨਾ ਹੋਵੇਗਾ। ਰਾਤ ਵੀ ਸ਼ਾਇਦ ਇਹ ਇਸੇ ਹੀ ਮਸਜਿਦ ਵਿੱਚ ਗੁਜ਼ਾਰੇ ਅਤੇ ਮੇਰੀ ਤਨਹਾਈ ਵਿੱਚ ਵਿਘਨ ਪਾਵੇ।ਅਜੇ ਉਹ ਇਸੇ ਉਧੇੜ-ਬੁਣ ਵਿੱਚ ਹੀ ਸੀ ਕਿ ਉਨ੍ਹਾਂ ਦੇ ਮੇਜ਼ਬਾਨ ਮੁੜ ਮਸਜਿਦ ਵਿੱਚ ਦਾਖਿਲ ਹੋਏ।ਮੁਸਾਫਿਰ ਨੂੰ ਦੇਖ ਕੇ ਉਨ੍ਹਾਂ ਨੇ ਜਲਦੀ ਨਾਲ ਅੱਗੇ ਵਧਕੇ ਸਲਾਮ ਕੀਤਾ ਅਤੇ ਮੁਸਕਾਉਂਦੇ ਹੋਏ ਪੁੱਛਿਆ- "ਕਿੱਥੋ

ਆਉਣਾ ਹੋਇਆ?" ਉਸਦੇ ਹਾਲਾਤ ਪਤਾ ਲੱਗਣ ਤੇ ਬਾਅਦ ਉਹ ਖੁਦ ਹੀ ਬੋਲੇ। "ਅੱਜ ਤੁਸੀਂ ਇੱਥੇ ਹੀ ਠਹਿਰੋ ਅਤੇ ਸਾਡੇ ਨਾਲ ਖਾਣਾ ਖਾਉ।" ਮੇਜ਼ਬਾਨ ਨੇ ਸਾਰੀਆਂ ਗੱਲਾਂ ਇਸ ਤਰ੍ਹਾਂ ਕੀਤੀਆਂ ਜਿਵੇਂ ਉਹ ਗ਼ਰੀਬ ਮੁਸਾਫ਼ਿਰ ਨਹੀਂ ਹੈ, ਇੱਕ ਨਿਆਮਤ ਹੈ, ਜੋ ਰੱਬ ਨੇ ਇਸ ਵਖ਼ਤ ਖਾਸ ਤੌਰ ਤੇ ਉਨ੍ਹਾਂ ਦੇ ਲਈ ਭੇਜ ਦਿੱਤਾ ਹੈ।

ਇਸ ਘਟਨਾ ਦੇ ਬਾਅਦ ਬਜ਼ੁਰਗ ਨੇ ਮਹਿਸੂਸ ਕੀਤਾ ਕਿ ਉਨ੍ਹਾਂ ਦੇ ਦਿਲ ਵਿੱਚ ਨਵੀਂ ਹਲਚਲ ਪੈਦਾ ਹੋ ਰਹੀ ਹੈ। ਮਸਜਿਦ ਦੀ ਸਫ਼ਾਈ ਦੇ ਮਾਮਲੇ ਵਿੱਚ ਮੈਂ ਆਪਣੇ ਮੇਜ਼ਬਾਨ ਤੇ ਬਾਜ਼ੀ ਮਾਰ ਲਈ ਸੀ, ਪਰ ਮੁਸਾਫ਼ਿਰ ਦੀ ਖਿਦਮਤ ਦੇ ਮਾਮਲੇ ਵਿੱਚ ਉਹ ਮੇਰੇ ਤੋਂ ਬਹਤ ਜ਼ਿਆਦਾ ਮਹਾਨ ਹੈ। ਉਨ੍ਹਾਂ ਨੇ ਆਪਣੇ ਦਿਲ 'ਚ ਕਿਹਾ- ਜੇਕਰ ਮੇਰੇ ਅੰਦਰ ਇੱਕ ਵਿਸ਼ੇਸ਼ਤਾ ਹੈ, ਤਾਂ ਮੇਜ਼ਬਾਨ ਦੇ ਅੰਦਰ ਦੂਸਰੀ ਵਿਸ਼ੇਸ਼ਤਾ ਹੈ। ਕੀ ਪਤਾ ਮਸਜਿਦ ਦੀ ਸਫ਼ਾਈਦੇ ਮੁਕਾਬਲੇ ਗ਼ਰੀਬ ਮੁਸਾਫ਼ਿਰ ਦੀ ਖਿਦਮਤ ਰੱਬ ਨੂੰ ਜ਼ਿਆਦਾ ਪਸੰਦ ਹੋਵੇ।" ਇਸ ਖ਼ਿਆਲ ਦਾ ਆਉਣਾ ਸੀ ਕਿ ਉਸਨੇ ਤੌਬਾ ਕੀਤੀ ਅਤੇ ਸੱਜਦੇ ਵਿੱਚ ਗਿਰ ਕੇ ਅੱਲਾਹ ਤੋਂ ਦੁਆ ਕੀਤੀ ਕਿ ਉਸਨੂੰ ਅਤੇ ਉਸਦੇ ਮੇਜ਼ਬਾਨ ਨੂੰ ਹਿਦਾਇਤ ਦੇਵੇ ਅਤੇ ਆਪਣੀਆਂ ਰਹਿਮਤਾਂ ਵਿੱਚ ਹਿੱਸੇਦਾਰ ਬਣਾਏ।

ਸਾਡੀ ਦੁਨੀਆਂ ਦੰਗੇ-ਫਸਾਦਾਂ ਨਾਲ ਭਰੀ ਹੋਈ ਹੈ। ਇੱਥੇ ਹਰ ਵਕਤ ਸ਼ੰਕਾ ਬਣੀ ਰਹਿੰਦੀ ਹੈ ਕਿ ਆਦਮੀ ਕਿਸ ਟੋਏ ਵਿਚ ਗਿਰੇ ਪਰ ਅੱਲਾਹ ਨੇ ਇਥੇ ਬਚਾਅ ਤੇ ਸੁਧਾਰ ਦੇ ਵੀ ਅਣਗਿਣਤ ਮੌਕੇ ਉੱਪਲਬਧ ਰੱਖੇ ਹੋਏ ਹਨ। ਜੇਕਰ ਇਕ ਆਦਮੀ ਦੇ ਅੰਦਰ ਇਨਸਾਨੀ ਜ਼ਜਬਾ ਦਿੰਦਾ ਹੈ, ਤਾਂ ਰਬ ਵੱਲੋਂ ਲਈ ਗਈ ਪ੍ਰੀਖਿਆ ਦੇ ਵਖ਼ਤ ਉਸਨੂੰ ਆਪਣੇ ਕਰੀਬ ਦੀ ਇੱਕ ਰੋਸ਼ਨੀ ਮਿਲ ਜਾਵੇਗੀ ਜਿਸ ਤੋਂ ਫ਼ਾਇਦਾ ਉਠਾ ਕੇ ਉਹ ਦੁਬਾਰਾ ਆਪਣੇ ਮੋਕਸ਼ ਅਤੇ ਨਿਜ਼ਾਤ ਦੇ ਰਸਤੇ ਨੂੰ ਪਾ ਸਕਦਾ ਹੈ। ਪਰ ਜਦ ਇਮਾਨ ਦੀ ਚਿੰਗਾਰੀ ਬੁਝ ਜਾਵੇ ਤਾਂ ਉਸ ਦੇ ਬਚਾਅ ਲਈ ਅੱਲਾਹ ਦੁਆਰਾ ਕੀਤੇ ਹੋਏ ਇੰਤਜ਼ਾਮ ਨਾਲ ਵੀ ਕੋਈ ਫ਼ਾਇਦਾ ਉਠਾ ਨਹੀਂ ਸਕਦਾ। ਉਹ ਹਰ ਫਿਸਲਨ 'ਤੇ ਡਿਗਦਾ ਰਹਿੰਦਾ ਹੈ। ਇੱਥੋਂ ਤੱਕ ਕਿ ਉਸ ਅਖ਼ੀਰਲੇ ਟੋਏ ਵਿੱਚ ਡਿੱਗ ਜਾਂਦਾ ਹੈ ਕਿ ਜਿਸ ਵਿਚੋਂ ਫਿਰ ਆਦਮੀ ਨੇ ਨਿਕਲ ਨਹੀਂ ਹੈ:

ਜੋ ਰੱਬ ਤੋਂ ਡਰਨ ਵਾਲੇ ਹਨ, ਜਦ ਉਹਨਾਂ 'ਤੇ ਸ਼ੈਤਾਨ ਦਾ ਗੁਜ਼ਰ ਹੁੰਦਾ ਹੈ ਤਾਂ ਉਹ ਹੈਰਾਨ ਹੋ ਜਾਂਦੇ ਹਨ ਤੇ ਫਿਰ ਉਨਾਂ ਨੂੰ ਸਮਝ ਆ ਜਾਂਦੀ ਹੈ ਅਤੇ ਜੋ ਸ਼ੈਤਾਨ ਦੇ ਭਰਾ

ਹਨ, ਉਹ ਉਨ੍ਹਾਂ ਨੂੰ ਖਿੱਚਦੇ ਚਲੇ ਜਾਂਦੇ ਹਨ। ਫਿਰ ਉਹ ਕਿਸੇ ਤਰ੍ਹਾਂ ਨਹੀ ਰੁਕਦੇ। (ਸੂਰਾ: ਆ'ਰਾਫ਼-202)

# ਇਨਸਾਨ ਦੀ ਤਲਾਸ਼

ਇਨਸਾਨ ਇੱਕ ਅਜਿਹੀ ਦੁਨੀਆਂ ਚਾਹੁੰਦਾ ਹੈ ਜਿੱਥੇ ਉਹ ਆਪਣੇ ਸੁਪਨਿਆਂ ਨੂੰ ਪੂਰਾ ਕਰ ਸਕੇ ਜੋ ਬੁਰਾਈਆਂ ਅਤੇ ਸਾਰੀਆਂ ਬੰਦਸ਼ਾ ਤੋਂ ਮੁਕਤ ਹੋਵੇ। ਪਰੰਤੂ ਮੌਜ਼ੂਦਾ ਦੁਨੀਆਂ ਵਿੱਚ ਉਸ ਨੂੰ ਉਹ ਚੀਜ਼ ਹਾਸਿਲ ਨਹੀਂ ਹੁੰਦੀ।

ਡਾ. ਸੀ.ਵੀ. ਰਮਨ ਹਿੰਦੋਸਤਾਨ ਦੇ ਮਸ਼ਹੂਰ ਵਿਗਿਆਨੀ ਸਨ, ਉਨ੍ਹਾਂ ਨੇ 18 ਸਾਲ ਦੀ ਉਮਰ ਵਿਚ ਐਮ.ਏ. ਪਾਸ ਕੀਤੀ, ਉਨ੍ਹਾਂ ਨੂੰ ਵਿਗਿਆਨ ਦਾ ਨੋਬਲ ਪੁਰਸਕਾਰ ਮਿਲਿਆ। ਉਨਾਂ ਦੀ ਇੱਕ ਵਿਗਿਆਨ ਖੋਜ 1928 ਰਮਨ ਇਫੈਕਟ ਦੇ ਨਾਂ ਨਾਲ ਵਿਸ਼ਵ ਵਿਚ ਪ੍ਰਸਿੱਧ ਹੋਈ। ਬੰਗਲੌਰ ਵਿੱਚ ਉਨ੍ਹਾਂ ਦੇ ਨਾਮ ਤੇ ਇੱਕ ਰਮਨ ਇੰਸਟੀਚਿਊਟ ਸਥਾਪਿਤ ਹੈ। ਉਹ ਆਪਣੇ ਵਿਗਿਆਨ ਦੇ ਅਧਿਆਪਨ ਵਿੱਚ ਇੰਨੇ ਡੁੱਬੇ ਰਹਿੰਦੇ ਸਨ ਕਿ ਮੁਲਾਕਾਤੀਆਂ ਨੂੰ ਮਿਲਣਾ ਬਿਲਕੁਲ ਪਸੰਦ ਨਹੀਂ ਕਰਦੇ ਸਨ। ਇੱਕ ਵਾਰ ਉਨ੍ਹਾਂ ਨੇ ਇੱਕ ਮੁਲਾਕਾਤੀ ਦੇ ਪਰਚੇ ਨੂੰ ਦੇਖ ਕੇ ਕਿਹਾ- "ਮਿਲਣ ਆਉਣ ਵਾਲੇ ਲੋਕ ਇਸ ਆਰੰਭਿਕ ਮਰਿਆਦਾ ਨੂੰ ਵੀ ਨਹੀਂ ਜਾਣਦੇ ਕਿ ਮੈਨੂੰ ਤਨਹਾ ਰਹਿਣ ਦਿਉਂ।" ਟੈਲੀਫੋਨ ਦੀ ਘੰਟੀ ਵੱਜਦੀ ਤਾਂ ਅਕਸਰ ਉਹ ਹਾਂ ਜਾ ਨਾਂ ਕਹਿ ਕੇ ਫੋਨ ਰੱਖ ਦਿੰਦੇ। ਉਨ੍ਹਾਂ ਕੋਲ ਬਹੁਤ ਜ਼ਿਆਦਾ ਖ਼ਤ ਆਉਂਦੇ ਸਨ। ਜਿਨ੍ਹਾਂ ਨੂੰ ਇੱਕ ਨਜ਼ਰ ਦੇਖਣ ਤੋਂ ਬਾਅਦ ਉਹ ਫਾੜ ਕੇ ਸੁੱਟ ਦਿੰਦੇ ਸੀ। ਰਾਜਨੀਤਿਕ ਲੋਕਾਂ ਬਾਰੇ ਇੱਕ ਵਾਰ ਉਨ੍ਹਾਂ ਨੇ ਕਿਹਾ ਕਿ "ਭਾਰਤ ਵਿੱਚ ਕਾਮਯਾਬ ਹੋਣ ਦੇ ਲਈ ਅੱਜ-ਕੱਲ ਜੋ ਚੀਜ਼ ਜ਼ਰੂਰੀ ਹੈ ਉਹ ਇਹ ਹੈ ਆਪਣੇ ਸਿਰ ਤੇ ਗਾਂਧੀ ਟੋਪੀ ਹੋਵੇ ਅਤੇ ਉਸਦੇ ਹੇਠਾਂ ਕੁਝ ਨਾ ਹੋਵੇ।" ਡਾ. ਰਮਨ ਦਾ ਆਤਮ ਵਿਸ਼ਵਾਸ ਇੰਨਾ ਵਧਿਆ ਹੋਇਆ ਸੀ ਕਿ ਇਨ੍ਹਾਂ ਨੇ ਮਜ਼ਹਬ (ਧਰਮ) ਨੂੰ ਵੀ ਨਕਾਰ ਦਿੱਤਾ। ਉਸ ਨੇ ਇੱਕ ਵਾਰ ਇੱਕ ਅਖ਼ਬਾਰੀ ਨੁਮਾਇੰਦੇ ਨਾਲ ਗੱਲਬਾਤ ਕਰਦੇ ਹੋਏ ਕਿਹਾ- "ਨਾਂ ਕੋਈ ਜੰਨਤ ਹੈ, ਨਾ ਕੋਈ ਜਹੰਨਮ ਅਤੇ ਨਾ ਮੌਤ ਤੋਂ ਬਾਅਦ ਆਦਮੀ ਦਾ ਕੋਈ ਵਜ਼ੂਦ ਹੈ।"

ਪਰ ਆਖਰੀ ਉਮਰ ਵਿੱਚ ਡਾਕਟਰ ਰਮਨ ਬਹੁਤ ਮਾਯੂਸੀ ਦਾ ਸ਼ਿਕਾਰ ਹੋਏ।

ਨਵੰਬਰ 1970 ਵਿਚ ਆਪਣੀ ਮੌਤ ਤੋਂ ਕੁਝ ਸਮਾਂ ਪਹਿਲਾਂ ਉਨ੍ਹਾਂ ਨੇ ਕਿਹਾ ਸੀ, "ਕਿ ਮੇਰੀ ਜ਼ਿੰਦਗੀ ਮੁਕੰਮਲ ਤੌਰ ਤੇ ਇੱਕ ਨਕਾਮ ਜ਼ਿੰਦਗੀ ਰਹੀ ਹੈ।" (My life has been an utter failure. The Times of India , 21-01-1979)

ਡਾ. ਰਮਨ ਨੂੰ ਇੰਨਾ ਮੁਕਾਮ ਹਾਸਲ ਹੋਣ ਦੇ ਬਾਵਜੂਦ ਇਹ ਅਹਿਸਾਸ ਕਿਉਂ ਹੋਇਆ ਕਿ ਉਹ ਮੁਕੰਮਲ ਤੌਰ ਤੇ ਨਾਕਾਮ ਹਨ। ਇਸਦਾ ਕਾਰਨ ਇਹ ਸੀ ਕਿ ਉਹ ਆਪਣੇ ਸੁਪਨਿਆਂ ਦੀ ਦੁਨੀਆਂ ਨੂੰ ਨਾ ਪਾ ਸਕੇ। ਉਨ੍ਹਾਂ ਦੀ ਸਭ ਤੋਂ ਵੱਡੀ ਇੱਛਾ ਇਹ ਸੀ ਕਿ ਮੁਲਕ ਵਿੱਚ ਸੱਚਾ ਵਿਗਿਆਨ (True Science) ਸਥਾਪਿਤ ਕਰਨ। ਪਰ ਜਿੰਨਾਂ ਸਵਦੇਸ਼ੀ ਵਿਗਿਆਨੀਆਂ ਤੋਂ ਉਹਨਾਂ ਨੇ ਕੰਮ ਲੈਣਾ ਚਾਹਿਆ, ਉਨ੍ਹਾਂ ਦੇ ਬਾਰੇ ਵਿੱਚ ਉਹਨਾਂ ਦਾ ਅਨੁਭਵ ਇਹ ਸੀ ਕਿ ਉਹ ਪੱਛਮ ਦੇ ਅਨੁਕਰਣ ਅਤੇ ਉਸ ਦੀ ਖੇਮਾਬਰਦਾਰੀ ਤੋਂ ਇਲਾਵਾ ਕੋਈ ਮਿਜ਼ਾਜ਼ ਨਹੀਂ ਰੱਖਦੇ। ਉਹ ਇੰਡੀਅਨ ਇੰਸਟੀਚਿਊਟ ਆੱਫ ਸਾਇੰਸ (Indian Institute of Science) ਬਗੰਲੌਰ ਦੇ ਨਿਰਦੇਸ਼ਕ ਸਨ। ਉਨ੍ਹਾਂ ਨੇ ਚਾਹਿਆਂ ਕਿ ਨਾਜ਼ੀ ਹਕੂਮਤ ਦੇ ਕੱਢੇ ਹੋਏ ਵਿਗਿਆਨੀਆਂ ਨੂੰ ਬੁਲਾਵੇ। ਪਰ ਸਰਕਾਰ ਨੇ ਆਪਣੇ ਰਾਜਨੀਤਿਕ ਲੋੜਾਂ ਦੇ ਤਹਿਤ ਖ਼ਤਰਾ ਮਹਿਸੂਸ ਕਰਦੇ ਹੋਏ ਇਸਦੀ ਇਜ਼ਾਜ਼ਤ ਨਹੀਂ ਦਿੱਤੀ। ਫਿਰ ਉਨ੍ਹਾਂ ਨੇ ਤਹਿ ਕੀਤਾ ਕਿ ਖੁਦ ਆਪਣੀ ਜਮਾਂ ਕੀਤੀ ਹੋਈ ਸਾਰੀ ਪੂੰਜੀ ਲਗਾ ਕੇ ਇਕ ਵਿਗਿਆਨ ਖੋਜ ਕੇਂਦਰ ਖੋਲੇ। ਪਰ ਇੱਥੇ ਵੀ ਇੱਕ ਰੁਕਾਵਟ ਆਈ। ਉਨ੍ਹਾਂ ਦੀ ਰਕਮ ਇੱਕ ਨਿੱਜੀ ਬੈਂਕ ਵਿੱਚ ਸੀ। ਜੋ ਦਿਵਾਲੀਆ ਹੋ ਗਿਆ ਸੀ ਅਤੇ ਉਨ੍ਹਾਂ ਦੀ ਸਾਰੀ ਰਕਮ ਡੁੱਬ ਗਈ। ਉਹ ਵਿਅਕਤੀ ਜੋ ਉੱਚੇ ਹੌਸਲੇ ਵਾਲਾ ਅਤੇ ਵੱਡੀਆਂ ਇਛਾਵਾਂ ਦੇ ਨਾਲ ਜ਼ਿੰਦਗੀ ਦੇ ਮੈਦਾਨ ਵਿੱਚ ਦਾਖ਼ਲ ਹੋਇਆ ਸੀ ਉਹ ਇੱਕ ਇੰਤਹਾਈ ਮਾਯੂਸੀ ਅਤੇ ਨਿਰਾਸ਼ ਇਨਸਾਨ ਦੀ ਹੈਸੀਅਤ ਨਾਲ ਦੁਨੀਆਂ ਤੋਂ ਰੁਖ਼ਸਤ (ਵਿਦਾ) ਹੋਇਆ।

ਇਹ ਇੱਕ 'ਕਾਮਯਾਬ ਵਿਅਕਤੀ' ਦਾ ਕਿੱਸਾ ਸੀ। ਹੁਣ ਇੱਕ ਕਾਮਯਾਬ ਔਰਤ ਦੀ ਸਥਿਤੀ ਦੇਖੀਏ।

ਸਾਡੀ ਦੁਨੀਆਂ ਮੁਕੰਮਲ ਕਿਉਂ ਨਹੀਂ? ਆਦਮੀ ਇਸ ਸਵਾਲ ਦਾ ਜਵਾਬ ਨਹੀਂ ਪਾ ਸਕਦਾ, ਜਦ ਤੱਕ ਉਹ ਆਖ਼ਰਤ ਦੀ ਦੁਨੀਆਂ ਨੂੰ ਨਾ ਜਾਣ ਲਵੇ।

6 ਸਾਲ ਦੀ ਨੰਦਨੀ ਆਪਣੇ ਵਿਜੈ ਨਗਰ ਦੇ ਮਕਾਨ ਵਿੱਚ ਸ਼ੀਸ਼ੇ ਦੇ ਸਾਹਮਣੇ

ਖੜੀ ਸੀ। ਉਸ ਨੂੰ ਦਿਖਾਈ ਦਿੱਤਾ ਕਿ ਉਸਦੀ ਨਾਜ਼ੁਕ ਗ਼ਰਦਨ ਤੇ ਇੱਕ ਫੋੜਾ ਉੱਭਰ ਰਿਹਾ ਹੈ। "ਜ਼ਿੰਦਗੀ ਜਿਆਦਾ ਮੁਕੰਮਲ ਅਤੇ ਬੇ-ਐਬ ਕਿਉਂ ਨਹੀਂ?" (Why life could not have been more perfect.)

ਉਸਨੇ ਆਪਣੇ ਦਿਲ ਵਿੱਚ ਕਿਹਾ, ਉਹ ਕਾਮਯਾਬ ਨ੍ਰਿਤਕੀ ਸੀ ਅਤੇ ਆਪਣੀਆਂ ਦੋ ਹਮ ਪੇਸ਼ਾ ਪਦਮਾਂ ਅਤੇ ਜੈਸ਼੍ਰੀ ਦੇ ਨਾਲ ਹੁਣੇ-ਹੁਣੇ ਕਸ਼ਮੀਰ ਦੀ ਇੱਕ ਰੰਗਾ-ਰੰਗ ਯਾਤਰਾ ਤੋਂ ਇਹ ਹੌਸਲਾ ਲੈ ਕੇ ਵਾਪਸ ਆਈ ਸੀ ਕਿ ਉਹ ਆਪਣੇ ਪੇਸ਼ੇ ਵਿਚ ਹੋਰ ਜ਼ਿਆਦਾ ਧਿਆਨ ਦੇ ਕੇ ਅਤੇ ਜ਼ਿਆਦਾ ਵੱਡੀ ਅਤੇ ਪ੍ਰਮੁੱਖ ਨ੍ਰਿਤਕੀ ਬਣੇਗੀ। ਆਪਣੀਆਂ ਭੈਣਾਂ ਦੇ ਨਾਲ ਉਸਨੇ ਦੇਸ਼ ਦੇ ਵੱਖ-ਵੱਖ ਸ਼ਹਿਰਾਂ ਵਿੱਚ ਨ੍ਰਿਤ ਦੇ 150 ਪ੍ਰਦਰਸ਼ਨ ਕੀਤੇ ਸੀ। ਤਿੰਨਾਂ ਭੈਣਾਂ 'ਵਿਜੈਨਗਰ ਸਿਸਟਰ' ਦੇ ਨਾਮ ਨਾਲ ਮਸ਼ਹੂਰ ਸਨ। ਹਲਾਂਕਿ ਕੱਲ ਦੇ ਜਲਸੇ ਵਿੱਚ ਸ਼ਿਰਕਤ ਤੋਂ ਉਸਨੇ ਮੁਆਫ਼ੀ ਮੰਗ ਲਈ ਸੀ। ਬਦਨੁਮਾਂ ਗ਼ਰਦਨ ਦੇ ਨਾਲ ਉਹ ਕਲਾ ਦੀ ਮਹਿਫ਼ਲ ਵਿੱਚ ਕਿਵੇ ਸ਼ਰੀਕ ਹੋ ਸਕਦੀ ਹੈ।

ਪਰ ਉਮੀਦ ਦੇ ਵਿਰੁੱਧ ਉਸਦਾ ਰੋਗ ਵੱਧਦਾ ਗਿਆ। ਘਰ ਵਾਲਿਆਂ ਨੂੰ ਪ੍ਰੇਸ਼ਾਨੀ ਹੋਈ। ਡਾਕਟਰਾਂ ਅਤੇ ਹਸਪਤਾਲਾਂ ਦੀ ਦੌੜ ਸ਼ੁਰੂ ਹੋ ਗਈ ਅੰਤ ਸਿਰਫ ਇਹ ਜਾਣਨ ਲਈ ਕਿ ਉਸ ਦੀ ਨੰਦਨੀ ਨੂੰ ਕੈਂਸਰ ਦੇ ਰੋਗ ਦੀ ਮਰੀਜ਼ ਹੋ ਚੁੱਕੀ ਹੈ। ਹਸਪਤਾਲ ਵਿੱਚ ਦਾਖਿਲ ਹੋਣ ਦੇ ਨੌਵੇਂ ਦਿਨ ਉਸਦੀ ਮੌਤ ਦਾ ਪੈਗ਼ਾਮ ਆ ਗਿਆ ਸੀ। ਬਿਸਤਰ ਤੇ ਇੱਕ ਬੇਬੱਸ ਅਤੇ ਬੇਹਰਕਤ ਸਰੀਰ ਪਿਆ ਹੋਇਆ ਸੀ। ਰਿਸ਼ਤੇਦਾਰ, ਮਿੱਤਰ ਅਤੇ ਉਸਦੀ ਕਲਾ ਦੇ ਪਾਰਖੂਆਂ ਨੇ ਚਾਰੇ ਪਾਸਿਆ ਤੋਂ ਉਸਨੂੰ ਘੇਰ ਰੱਖਿਆ ਸੀ ਅਤੇ ਇਹ ਸੋਚ ਰਹੇ ਸੀ ਕਿ - "ਉਹ ਹੱਸਦੀ ਹੋਈ ਆਤਮਾ ਆਖਿਰ ਕਿੱਥੇ ਚਲੀ ਗਈ ਸੀ।"

ਇਹ ਜੁਲਾਈ 1969 ਦੀ ਘਟਨਾ ਹੈ। ਉਸ ਦੇ ਬਾਅਦ ਨੰਦਨੀ ਦੀਆਂ ਹੋਰ ਦੋਵੇਂ ਭੈਣਾਂ ਪਦਮਾਂ ਅਤੇ ਜੈਸ਼੍ਰੀ ਨੇ 'ਨ੍ਰਿਤ ਨੰਦਨੀ' ਨਾਂ ਨਾਲ ਇੱਕ ਡਾਂਸ ਸਕੂਲ ਖੋਲਿਆ। ਜਿੰਦਾ ਰਹਿਣ ਦੇ ਲਈ ਕੋਈ ਨਾ ਕੋਈ ਮਕਸਦ ਜ਼ਰੂਰੀ ਸੀ। ਦੋਵੇਂ ਕਾਬਲੀਅਤ ਅਤੇ ਪ੍ਰਤਿਭਾ ਭਰਪੂਰ ਭੈਣਾਂ ਦੀ ਪ੍ਰਸਿੱਧੀ ਵਿਚ ਹੋਰ ਵਾਧਾ ਹੋਇਆ। ਉਨ੍ਹਾਂ ਨੂੰ ਮੌਕਾ ਮਿਲਿਆ ਕਿ ਉਹ ਯੂਰਪ ਦੇ ਸ਼ਹਿਰਾਂ, ਲੰਦਨ, ਜਨੇਵਾ, ਬਰਲਿਨ, ਐਡਮਿੰਟਨ ਅਤੇ ਪੈਰਿਸ ਆਦਿ ਵਿੱਚ ਆਪਣੀ ਕਲਾ ਦੇ ਕਮਾਲ ਦੀ ਦਾਦ ਲੈ ਸਕਣ। ਉਨ੍ਹਾਂ ਨੂੰ ਆਪਣੇ ਪੇਸ਼ੇ ਵਿੱਚ ਇੰਨੀ ਕਾਮਯਾਬੀ ਮਿਲੀ ਕਿ ਇੱਕ ਨੇ ਲਿਖਿਆ:

"ਹਿੰਦੁਸਤਾਨ ਦੇ ਦੇਵਤੇ ਮੁਸਕੁਰਾ ਉੱਠਦੇ ਹਨ ਜਦ ਵਿਜੈ ਨਗਰ ਦੇ ਘੁੰਗਰੂ ਵੱਜਦੇ ਹਨ।" (The gods of India can smile when the belld on the Vijay Nagar sisters tinkle.)

ਫ਼ਰਵਰੀ 1973 ਦੇ ਦਿਨਾਂ ਵਿਚ ਦੋਵੇਂ 'ਪ੍ਰਸਿੱਧ ਨ੍ਰਿਤਕੀਆਂ' ਦਾ ਵਿਆਹ ਪਰੰਪਰਿਕ ਜ਼ਸਨਾਂ ਦੇ ਨਾਲ ਪੂਰਾ ਹੋਇਆ। ਵਿਆਹ ਦੇ ਸਿਰਫ ਦੋ ਦਿਨਾਂ ਬਾਅਦ ਜੈਸ਼੍ਰੀ ਨੇ ਸ਼ੀਸ਼ੇ ਵਿੱਚ ਦੇਖਿਆ ਕਿ ਉਸਦੀ ਠੋਡੀ ਦੇ ਕੋਲ ਇੱਕ ਫੋੜਾ ਹੋ ਰਿਹਾ ਹੈ। ਦਵਾਈਆਂ ਅਤੇ ਅਪ੍ਰੇਸ਼ਨ ਦੇ ਬਾਅਦ ਘਰਵਾਲਿਆਂ ਨੇ ਸਮਝਿਆ ਕਿ ਉਨ੍ਹਾਂ ਦੀ ਜੈਸ਼੍ਰੀ ਚੰਗੀ ਹੋ ਚੁੱਕੀ ਹੈ। ਪਰ ਨਿਸ਼ਚਿਤ ਜਗ੍ਹਾ ਤੇ ਦਰਦ ਦਾ ਬਾਕੀ ਰਹਿਣਾ ਜੈਸ਼੍ਰੀ ਨੂੰ ਪ੍ਰੇਸ਼ਾਨ ਕਰ ਰਿਹਾ ਸੀ। "ਮੂਰਖ ਨਾ ਬਣੋ ਜੈਸ਼੍ਰੀ" ਡਾਕਟਰ ਨੇ ਕਿਹਾ– "ਤੁਹਾਡੇ ਵਰਗੀ ਜਵਾਨ ਅਤੇ ਸਿਹਤਮੰਦ ਔਰਤ ਨੂੰ ਕੈਂਸਰ ਕਿਵੇਂ ਹੋ ਸਕਦਾ ਹੈ।" ਇਸ ਤੋਂ ਬਾਅਦ ਫੋੜੇ ਦਾ ਇੱਕ ਟੁਕੜਾ ਟਾਟਾ ਮੈਮੋਰੀਅਲ ਹਸਪਤਾਲ (ਮੁੰਬਈ) ਵਿੱਚ ਜਾਂਚ ਲਈ ਭੇਜਿਆ ਗਿਆ। ਰਿਪੋਰਟ ਤੋਂ ਪਤਾ ਲੱਗਿਆ ਕਿ ਨੰਦਨੀ ਦੇ ਬਾਅਦ ਹੁਣ ਜੈਸ਼੍ਰੀ ਨੂੰ ਵੀ ਕੈਂਸਰ ਨੇ ਦਬੋਚ ਲਿਆ ਹੈ। ਹਰ ਤਰ੍ਹਾਂ ਦੇ ਬੇਹਤਰੀਨ ਇਲਾਜ ਦੇ ਬਾਵਜ਼ੂਦ ਤਕਲੀਫ ਵੱਧਦੀ ਗਈ। ਇੱਥੋ ਤਕ ਕਿ 18 ਮਾਰਚ 1974 ਨੂੰ ਜੈਸ਼੍ਰੀ ਦੀ ਰੂਹ ਵੀ ਇੱਕ ਭਿਆਨਕ ਜਿਸਮ ਨੂੰ ਬਿਸਤਰ 'ਤੇ ਛੱਡ ਕੇ ਉਸ ਤੋਂ ਜੁਦਾ ਹੋ ਗਈ।

"ਵਿਜੈ ਨਗਰ ਭੈਣਾਂ" ਦਾ ਜਗਮਗਾਉਂਦਾ ਹੋਇਆ ਮਕਾਨ ਹੁਣ ਹਨੇਰ ਭਰਿਆ ਹੋ ਚੁੱਕਿਆ ਹੈ। ਦੋ ਜਵਾਨ ਲੜਕੀਆਂ ਨੂੰ ਖੋਣ ਤੋਂ ਬਾਅਦ ਮਾਂ–ਬਾਪ ਦੀ ਜ਼ਿੰਦਗੀ ਬੇਮਾਇਨੇ ਨਜ਼ਰ ਆਉਂਦੀ ਹੈ। ਹਰ ਪਾਸੇ ਨਿਰਾਸ਼ਾ ਨੇ ਡੇਰਾ ਲਗਾਇਆ ਹੋਇਆ ਹੈ। 'ਨ੍ਰਿਤ ਨੰਦਿਨੀ' ਡਾਂਸਿੰਗ ਸਕੂਲ ਨਵੰਬਰ 1975 ਤੋਂ "ਜੈਸ਼੍ਰੀ ਆਰਟਸ ਇੰਟਰਨੈਸ਼ਨਲ" ਵਿੱਚ ਬਦਲ ਗਿਆ ਹੈ ਪਰ ਤੀਸਰੀ ਭੈਣ ਪਦਮਾ ਆਪਣੀ ਸੰਸਾਰਿਕ ਕਾਮਯਾਬੀ ਦੇ ਬਾਵਜ਼ੂਦ ਹਰ ਪਲ ਖੁਦ ਨੂੰ ਉਸ ਰਸਤੇ ਤੇ ਪਾਉਂਦੀ ਹੈ। ਜਿੱਧਰ ਦੇ ਰਸਤੇ ਤੇ ਉਸ ਤੋਂ ਪਹਿਲਾ ਉਸਦੀਆਂ ਦੋ ਪਿਆਰੀਆਂ–ਪਿਆਰੀਆਂ ਭੈਣਾਂ ਜਾ ਚੁੱਕੀਆਂ ਹਨ। ਉਸੇ ਸਵਾਲ ਨੇ ਉਸ ਨੂੰ ਵੀ ਪ੍ਰੇਸ਼ਾਨ ਕੀਤਾ ਹੋਇਆ ਹੈ, ਜਿਸ ਨੂੰ ਲੈ ਕੇ ਉਸਦੀਆ ਦੋਵੇਂ ਭੈਣਾਂ ਇੱਥੋਂ ਚਲੀਆਂ ਗਈਆਂ। "ਜ਼ਿੰਦਗੀ ਜ਼ਿਆਦਾ ਮੁਕੰਮਲ ਅਤੇ ਬੇ–ਐਬ ਕਿਉਂ ਨਹੀਂ?" ਇਸਦੀ ਮਨੋਵਿਗਿਆਨਕ ਸਥਿਤੀ ਨੂੰ ਰਿਪੋਟਰ ਮਿ. ਏਸ. ਗਾਂਗੁਲੀ ਨੇ ਇੱਕ ਵਾਕ ਵਿੱਚ ਇਸ

ਤਰ੍ਹਾਂ ਪ੍ਰਗਟ ਕੀਤਾ ਹੈ: "ਮਨੋਵਿਗਿਆਨ ਜਾਂ ਭਾਵਾਨਾਤਮਕ ਹੱਤਿਆ ਕਿਸੇ ਵੀ ਸਥਿਤੀ ਵਿੱਚ ਸਰੀਰਕ ਹੱਤਿਆ ਤੋਂ ਘੱਟ ਨਹੀਂ ਹੁੰਦੀ।" (A psychological amputation is not less real than a physical one. Eve Weekly Bombay, 2.6.1978) ਇਹ ਕੋਈ ਸੰਯੋਗਿਕ ਉਦਾਹਰਨ ਨਹੀਂ ਹੈ। ਸਾਡਾ ਪੂਰਾ ਸਮਾਜ ਇਸ ਤਰ੍ਹਾਂ ਦੀਆਂ ਮਿਸਾਲਾਂ ਨਾਲ ਭਰਿਆ ਹੋਇਆ ਹੈ। ਉਹ ਲੋਕ ਜਿਨ੍ਹਾਂ ਨੂੰ ਤੁਸੀਂ ਹੱਸਦੇ ਹੋਏ ਦੇਖਦੇ ਹੋ। ਉਹ ਬਜ਼ਾਹਿਰ ਕਾਮਯਾਬੀ ਦੀ ਚਮਕ ਵਿੱਚ ਜ਼ਿੰਦਗੀ ਗੁਜ਼ਾਰਦੇ ਹੋਏ ਨਜ਼ਰ ਆਉਂਦੇ ਹਨ। ਉਨਾਂ ਦੇ ਅੰਦਰ ਵੀ ਝਾਕ ਕੇ ਦੇਖੀਏ ਤਾਂ ਖ਼ੁਸਨੁਮਾ ਜਿਸਮਾਂ ਦੇ ਅੰਦਰ ਇੱਕ ਗ਼ਮਗੀਨ ਅਤੇ ਉਦਾਸ ਰੂਹ ਵਸੀ ਹੋਈ ਨਜ਼ਰ ਆਵੇਗੀ। ਮੌਜੂਦਾ ਦੁਨੀਆਂ ਵਿਚ ਜ਼ਿੰਦਗੀ ਦੇ ਮਸਲੇ ਇਨ੍ਹੇਂ ਪੇਚੀਦਾ ਹਨ ਅਤੇ ਵਿਅਕਤੀ ਨੂੰ ਭਿੰਨ ਭਿੰਨ ਪ੍ਰਕਾਰ ਦੇ ਪ੍ਰਤੀਕੂਲ ਮਾਹੌਲ ਵਿੱਚ ਰਹਿਣਾ ਹੁੰਦਾ ਹੈ ਅਤੇ ਦੂਸਰੇ ਇਨਸਾਨਾਂ ਦੇ ਛੇੜੇ ਹੋਏ ਕਿੰਨੇ ਝਮੇਲੇ ਇਸ ਤਰ੍ਹਾਂ ਇਨਸਾਨ ਦੇ ਆਰਾਮ ਨੂੰ ਖ਼ਿਲਾਰ ਦੇ ਹਨ ਕਿ ਕਿਸੇ ਸ਼ਖਸ਼ ਦੇ ਲਈ ਜਾਹਿਰੀ (ਸੰਸਾਰਿਕ) ਰੌਣਕਾਂ ਅਤੇ ਸਜਾਵਟ ਦਾ ਸਮਾਨ ਜਮਾਂ ਕਰ ਲੈਣ ਦੇ ਬਾਵਜੂਦ ਹਕੀਕੀ ਖੁਸ਼ੀਆਂ ਦੀ ਜ਼ਿੰਦਗੀ ਹਾਸਲ ਕਰਨਾ ਸੰਭਵ ਨਹੀਂ ਹੁੰਦਾ।

ਇੱਕ ਵਿਅਕਤੀ ਜ਼ਿੰਦਗੀ ਦੀਆਂ ਜ਼ਰੂਰਤਾਂ ਦਾ ਮੁਹਤਾਜ ਹੋਵੇ ਤਾਂ ਉਹ ਸਮਝਦਾ ਹੈ ਕਿ ਸਭ ਤੋਂ ਵੱਡੀ ਚੀਜ਼ ਇਹ ਹੈ ਕਿ ਆਦਮੀ ਦੀਆਂ ਜ਼ਰੂਰਤਾਂ ਉਸਨੂੰ ਹਾਸਿਲ ਹੋ ਜਾਣ। ਜਦ ਉਹ ਕੋਸ਼ਿਸ਼ ਕਰਕੇ ਜ਼ਰੂਰਤ ਦੀਆਂ ਚੀਜ਼ਾਂ ਪਾ ਲੈਂਦਾ ਹੈ ਤਾਂ ਫਿਰ ਉਸ ਨੂੰ ਐਸ਼ੋ-ਆਰਾਮ ਦੀ ਤਲਬ ਹੁੰਦੀ ਹੈ। ਕੁਝ ਜ਼ਰੂਰਤ ਦੀਆਂ ਚੀਜ਼ਾਂ ਵਿੱਚ ਉਸ ਦੇ ਲਈ ਕੋਈ ਲੱਜ਼ਤ ਨਹੀਂ ਹੁੰਦੀ। ਫਿਰ ਉਹ ਰਾਤ ਦਿਨ ਇਹ ਸੁਪਨੇ ਦੇਖਦਾ ਹੈ ਕਿ ਸ਼ਾਹੀ ਸਾਮਾਨ ਉਸਦੇ ਆਲੇ ਦੁਆਲੇ ਜਮ੍ਹਾਂ ਹੋ ਜਾਵੇ। ਜੇਕਰ ਹਾਲਾਤ ਉਸ ਦਾ ਸਾਥ ਦੇਣ ਅਤੇ ਉਹ ਐਸ਼ੋ-ਆਰਾਮ ਦੀਆਂ ਚੀਜ਼ਾਂ ਹਾਸਲ ਕਰਨ ਵਿੱਚ ਕਾਮਯਾਬ ਹੋ ਜਾਵੇ। ਫਿਰ ਵੀ ਉਸ ਦੀ ਲਾਲਸਾ ਖ਼ਤਮ ਨਹੀਂ ਹੁੰਦੀ। ਜਿਨ੍ਹਾਂ ਚੀਜ਼ਾਂ ਨੂੰ ਪਹਿਲਾਂ ਉਹ ਲਾਲਚ ਦੀ ਨਜ਼ਰ ਨਾਲ ਦੇਖਦਾ ਸੀ, ਹੁਣ ਉਨ੍ਹਾਂ ਵਿੱਚ ਉਸ ਲਈ ਕੋਈ ਸਵਾਦ ਨਹੀਂ ਰਿਹਾ। ਇਸ ਤੋਂ ਬਾਅਦ ਉਸ ਦੇ ਅੰਦਰ ਇੱਕ ਹੋਰ ਚੀਜ਼ ਦੀ ਲਾਲਸਾ ਜਾਗ ਉੱਠਦੀ ਹੈ। ਇਹ ਹੈ ਸਨਮਾਨ ਅਤੇ ਪ੍ਰਤਿਸ਼ਠਾ। ਉਹ ਚਾਹੁੰਦਾ ਹੈ ਕਿ ਉਸਦਾ ਮੁਕਾਮ ਸਭ ਤੋਂ ਉੱਚਾ ਹੋ ਜਾਵੇ। ਪਰ ਇਹ ਚੀਜ਼ ਉਸ ਨੂੰ ਕਦੇ ਵੀ ਹਾਸਿਲ ਨਹੀਂ ਹੁੰਦੀ। ਉਸ ਦੇ ਹਿੱਸੇ ਇਸ ਤੋਂ ਬਿਨਾਂ ਹੋਰ ਕੁਝ ਨਹੀਂ

ਆਉਂਦਾ ਕਿ ਜੋ ਲੋਕ ਉਸ ਨੂੰ ਆਪਣੇ ਤੋਂ ਛੋਟੇ ਦਿਖਾਈ ਦਿੰਦੇ ਹਨ ਉਨ੍ਹਾਂ ਤੇ ਆਪਣੀ ਕਾਮਯਾਬੀ ਪ੍ਰਦਰਸ਼ਿਤ ਕਰਕੇ ਆਪਣੀ ਹਵਸ ਨੂੰ ਠੰਡਾ ਕਰੇ ਅਤੇ ਜੋ ਲੋਕ ਆਪਣੇ ਤੋਂ ਉੱਪਰ ਦਿਖਾਈ ਦੇਣ ਉਨ੍ਹਾਂ ਖਿਲਾਫ਼ ਈਰਖਾ ਅਤੇ ਦਵੈਸ਼ ਦੀ ਅੱਗ ਵਿੱਚ ਜਲਦਾ ਰਹੇ। ਉਹ ਉਨ੍ਹਾਂ ਹੀ ਹਨੇਰਿਆਂ ਵਿੱਚ ਭਟਕਦਾ ਰਹੇਗਾ। ਇੱਥੋਂ ਤਕ ਕਿ ਉਸ ਦੀ ਅਚਾਨਕ ਮੌਤ ਆ ਜਾਂਦੀ ਹੈ ਅਤੇ ਉਹ ਆਖ਼ਰਤ ਦੀ ਸਥਾਈ ਦੁਨੀਆਂ ਵਿੱਚ ਪਹੁੰਚਾ ਦਿੱਤਾ ਜਾਂਦਾ ਹੈ। ਤਾਂ ਕਿ ਦੁਬਾਰਾ ਆਪਣੇ ਲਈ ਇੱਕ ਜ਼ਿਆਦਾ ਤਲਖ਼ ਅਤੇ ਜ਼ਿਆਦਾ ਹਨੇਰੇ ਵਾਲੀ ਜ਼ਿੰਦਗੀ ਦੀ ਸ਼ੁਰੂਆਤ ਕਰੇ। ਦੁਨੀਆਂ ਦੀਆਂ ਕਾਮਯਾਬੀਆਂ ਵੀ ਉਨ੍ਹੀਆਂ ਹੀ ਬੇਕੀਮਤੀ ਅਤੇ ਮੁੱਲਹੀਨ ਹਨ, ਜਿੰਨੀ ਦੁਨੀਆਂ ਦੀਆਂ ਨਾ-ਕਾਮਯਾਬੀਆਂ। ਪਰ ਇਨਸਾਨ ਆਪਣੀਆਂ ਰੰਗ-ਰਲੀਆਂ ਵਿੱਚ ਗ੍ਰਸਿਤ ਰਹਿੰਦਾ ਹੈ। ਮੌਤ ਦੇ ਸਿਵਾ ਕੋਈ ਚੀਜ਼ ਨਹੀਂ ਜ਼ੋ ਉਸ ਨੂੰ ਖੁਸ਼ੀਆਂ ਦੀ ਦੁਨੀਆਂ ਤੋਂ ਬਾਹਰ ਕੱਢਣ ਵਾਲੀ ਸਾਬਤ ਹੋਵੇ।

ਦੁਨੀਆਂ ਵਿੱਚ ਬਹੁਤ ਸੰਖਿਆਂ ਵਿੱਚ ਅਜਿਹੇ ਲੋਕ ਹਨ ਜੋ ਜ਼ਿੰਦਗੀ ਭਰ ਨਾਕਾਮੀ ਅਤੇ ਨਾ-ਮੁਰਾਦੀ ਦੇ ਅਹਿਸਾਸ ਤੋਂ ਪ੍ਰੇਸ਼ਾਨ ਰਹਿੰਦੇ ਹਨ। ਜਦ ਕਿ ਉਹ ਲੋਕ ਜਿਨ੍ਹਾਂ ਨੂੰ ਦੁਨੀਆਂ ਵਿੱਚ ਬੇਹਤਰੀਨ ਅਵਸਰ ਮਿਲੇ, ਜਿਨ੍ਹਾਂ ਨੇ ਸਮਝਿਆ ਕਿ ਉਹ ਆਪਣੀਆਂ ਖ਼ੁਸ਼ੀਆਂ ਦੀਆਂ ਬਹਾਰਾਂ ਇਸੇ ਦੁਨੀਆਂ ਵਿੱਚ ਦੇਖ ਸਕਦੇ ਹਨ। ਉਨ੍ਹਾਂ ਦੀ ਸਮਾਪਤੀ ਵੀ ਅਕਸਰ ਗੰਭੀਰ ਨਿਰਾਸ਼ਾ ਤੇ ਹੁੰਦੀ ਹੈ। ਹਾਦਸਾ, ਬੀਮਾਰੀ, ਯੋਜਨਾਵਾਂ ਦਾ ਨਾਕਾਮ ਹੋ ਜਾਣਾ ਅਤੇ ਇਹ ਮੰਨ ਲਵੋ ਕਿ ਕੋਈ ਇਨ੍ਹਾਂ ਨਾ-ਖ਼ੁਸ਼ਗਵਾਰੀਆਂ ਤੋਂ ਬਚ ਜਾਵੇ ਤਾਂ ਆਖ਼ਿਰ ਵਿੱਚ ਮੌਤ ਹੈ। ਕਿੰਨੇ ਲੋਕ ਹਨ ਜੋ ਕਾਮਯਾਬੀ ਦੇ ਨਾਲ ਆਪਣੀ ਯਾਤਰਾ ਤੈਅ ਕਰ ਰਹੇ ਹੁੰਦੇ ਹਨ। ਮੌਤ ਠੀਕ ਉਸੇ ਵਖ਼ਤ ਉਨ੍ਹਾਂ ਤਮੰਨਾਵਾਂ(ਇੱਛਾਵਾਂ) ਦੇ ਮਹਿਲ ਨੂੰ ਢਹਿ ਢੇਰੀ ਕਰ ਦਿੰਦੀ ਹੈ, ਜਦਕਿ ਉਹ ਸਮਝਦੇ ਹਨ ਕਿ ਉਹ ਉਸਦੇ ਦਰਵਾਜੇ ਦੇ ਨੇੜੇ ਪਹੁੰਚ ਚੁੱਕੇ ਹਨ।

ਕੀ ਇਨਸਾਨ ਦੇ ਲਈ ਇਹ ਸੁਭਾਗ ਵਾਲੀ ਗੱਲ ਹੈ ਕਿ ਉਹ ਬਹੁਤ ਕੀਮਤੀ ਕਾਬਲੀਅਤ ਅਤੇ ਪ੍ਰਤੀਭਾਵਾਂ ਲੈ ਕੇ ਆਵੇ ਅਤੇ ਇੱਕ ਬਦਤਰੀਨ ਨਾਕਾਮੀ ਦੇ ਨਾਲ ਉਸਦਾ ਖ਼ਾਤਮਾ ਹੋ ਜਾਵੇ। ਜੇਕਰ ਆਖ਼ਰਤ ਨੂੰ ਭੁੱਲ ਕੇ ਜ਼ਿੰਦਗੀ ਨੂੰ ਦੇਖਿਆ ਜਾਵੇ ਤਾਂ ਇਹ ਇੱਕ ਦਰਦਨਾਕ ਨਾਟਕ ਤੋਂ ਸਿਵਾ ਕੁੱਝ ਵੀ ਨਜ਼ਰ ਨਹੀਂ ਆਉਂਦੀ ਅਸੀਂ ਚਾਹੇ ਕੁੱਝ ਵੀ ਕਰੀਏ। ਮੌਜੂਦਾ ਦੁਨੀਆਂ ਵਿੱਚ ਅਸੀਂ ਆਪਣੀਆਂ ਇੱਛਾਵਾਂ ਦੀ ਜੰਨਤ ਨਹੀਂ

ਬਣਾ ਸਕਦੇ। ਸਾਡੀਆਂ ਸੀਮਾਵਾਂ ਸਾਡੇ ਰਾਹ ਵਿਚ ਅੰਤਿਮ ਰੋਕ ਦੇ ਰੂਪ ਵਿੱਚ ਵਿਦਮਾਨ ਹਨ। ਸੱਚਾਈ ਇਹ ਹੈ ਕਿ ਇਹ ਸਿਰਫ਼ ਆਖ਼ਰਤ ਦਾ ਅਕੀਦਾ ਹੈ, ਜੋ ਇਨਸਾਨੀ ਜ਼ਿੰਦਗੀ ਨੂੰ ਅਰਥ ਪ੍ਰਦਾਨ ਕਰਦਾ ਹੈ। ਆਖ਼ਰਤ ਦੀ ਆਸਥਾ ਵਿੱਚ ਅਸੀਂ ਆਪਣੀ ਮੰਜ਼ਿਲ ਨੂੰ ਪਾ ਲੈਂਦੇ ਹਾਂ। ਜਿਸ ਦੇ ਵੱਲ ਅਸੀਂ ਯਕੀਨ ਦੇ ਨਾਲ ਸਫ਼ਰ ਕਰ ਸਕੀਏ। ਇੱਥੇ ਅਸੀਂ ਆਪਣੀਆਂ ਕੋਸ਼ਿਸ਼ਾਂ ਦਾ ਫ਼ਲ ਪਾਉਣ ਦੀ ਪੱਕੀ ਉਮੀਦ ਕਰ ਸਕੀਏ। ਆਖ਼ਰਤ ਨੂੰ ਮੰਨਣ ਵਾਲਿਆਂ ਦੇ ਸਾਹਮਣੇ ਉਦਾਸੀ ਅਤੇ ਨਿਰਾਸ਼ਾਵਾਂ ਤੋਂ ਸਿਵਾ ਕੁੱਝ ਨਜ਼ਰ ਨਹੀਂ ਆਉਂਦਾ ਜਦ ਕਿ ਆਖ਼ਰਤ ਨੂੰ ਮੰਨਣ ਵਾਲੇ ਆਪਣੇ ਸਾਹਮਣੇ ਉਮੀਦਾਂ ਦਾ ਅਥਾਹ ਭਵਿੱਖ ਦੇਖਦਾ ਹੈ। ਜ਼ਿੰਦਗੀ ਆਖ਼ਰਤ ਦੇ ਬਗੈਰ ਬੇਮਾਇਨੇ ਹੈ, ਪਰ ਜ਼ਿੰਦਗੀ ਆਖ਼ਰਤ ਦੇ ਨਾਲ ਇੰਨ੍ਹੀ ਅਰਥਪੂਰਨ ਹੋ ਜਾਂਦੀ ਹੈ ਕਿ ਇਨਸਾਨੀ ਭਾਸ਼ਾ ਵਿੱਚ ਉਹ ਸ਼ਬਦ ਨਹੀਂ ਹੁੰਦੇ ਜੋ ਇਸਨੂੰ ਬਿਆਨ ਕਰ ਸਕਣ।

ਹਾਲੀਵੁੱਡ (ਅਮਰੀਕਾ) ਐਸ਼ ਪਸੰਦਾਂ ਦੇ ਲਈ ਦੁਨੀਆ ਦੀ ਸਭ ਤੋਂ ਵੱਡੀ ਜੰਨਤ ਹੈ। ਸਾਰੀ ਦੁਨੀਆਂ ਦੇ ਵੰਚਿਤ ਅਤੇ ਮਹਿਰੂਮ ਲੋਕ ਉਨ੍ਹਾਂ ਨੂੰ ਪਾਉਣ ਵਾਲੇ ਲੋਕਾਂ ਭਾਵ (ਸੁੱਖ) ਪ੍ਰਾਪਤ ਲੋਕਾਂ ਉੱਪਰ ਈਰਖਾ ਕਰਦੇ ਹਨ। ਜਿਨ੍ਹਾਂ ਨੂੰ ਜੰਨਤ-ਏ-ਆਰਜ਼ੀ (ਧਰਤੀ ਦੀ ਜੰਨਤ) ਵਿੱਚ ਹਿੱਸਾ ਮਿਲਿਆ ਹੈ। ਪਰ ਹਾਲੀਵੁੱਡ ਦੇ ਇੱਕ ਸਰਵੇਖਣ ਵਿੱਚ ਦੱਸਿਆ ਗਿਆ ਹੈ ਕਿ ਇਹ ਭਾਵੇਂ ਵੇਖਣ ਵਿਚ ਈਰਖਾ ਦੇ ਪਾਤਰ ਲੋਕ ਬੇਹੱਦ ਕਾਬਲ, ਰਹਿਮ ਅਤੇ ਦਇਆ ਦੇ ਪਾਤਰਾਂ ਦੇ ਰੂਪ ਵਿੱਚ ਜ਼ਿੰਦਗੀ ਗੁਜ਼ਾਰ ਰਹੇ ਹਨ। ਇਸ ਧਰਤੀ ਦੀ ਜੰਨਤ ਦੇ ਬਹੁਤ ਸਾਰੇ ਕਿਸਮਤ ਵਾਲੇ ਲੋਕ ਸਭ ਕੁਝ ਪਾ ਲੈਣ ਤੋਂ ਬਾਅਦ ਅੰਤ ਵਿਚ ਉਦਾਸੀ (boredom) ਦਾ ਸ਼ਿਕਾਰ ਹੋ ਜਾਂਦੇ ਹਨ। ਉਨ੍ਹਾਂ ਕੋਲ ਇੰਨੀਆਂ ਕਾਰਾਂ ਹੁੰਦੀਆਂ ਹਨ ਕਿ ਕਦੇ-ਕਦੇ ਉਨ੍ਹਾਂ ਨੂੰ ਇਹ ਸੋਚਣਾ ਪੈਂਦਾ ਹੈ ਕਿ ਅੱਜ ਆਪਣੀਆਂ ਵੱਖ-ਵੱਖ ਕਾਰਾਂ ਵਿੱਚੋਂ ਕਿਸ ਕਾਰ ਵਿੱਚ ਬੈਠ ਕੇ ਜਾਏ ਜਦ ਕਿ ਉਨ੍ਹਾਂ ਦੀ ਬੇਸਬਰੀ ਅਤੇ ਉਤਸੁਕਤਾ ਇੱਥੋਂ ਤੱਕ ਆ ਚੁੱਕੀ ਹੁੰਦੀ ਹੈ ਕਿ ਉਹ ਆਪਸ ਵਿੱਚ ਆਪਣੇ ਮਕਾਨ ਇੱਥੋਂ ਤੱਕ ਆਪਣੀਆਂ ਪਤਨੀਆਂ ਨੂੰ ਵੀ ਬਦਲਦੇ ਰਹਿੰਦੇ ਹਨ। ਤਾਂ ਕਿ ਨਵੇਂਪਣ ਦੇ ਜ਼ਰੀਏ ਆਪਣੀ ਉਤਸੁਕਤਾ ਨੂੰ ਘਟਾ ਸਕਣ। ਅਸਲ ਵਿੱਚ ਇਹ ਹੈ ਕਿ ਇਨਸਾਨ ਬਹੁਤ ਸਬਰ ਅਤੇ ਸੰਤੋਖ ਚਾਹੁੰਦਾ ਹੈ। ਦੁਨੀਆਂ ਦੀ ਹਰ ਚੀਜ਼ ਉਸ ਨੂੰ ਸਿਰਫ਼ ਸੀਮਤ ਸੰਤੋਖ ਪ੍ਰਦਾਨ ਕਰਦੀ ਹੈ। ਇਸ ਲਈ ਉਸ ਨਾਲ ਉਨ੍ਹਾਂ ਦੀ ਤਸੱਲੀ ਨਹੀਂ ਹੁੰਦੀ।

ਉਹ ਸਿਰਫ਼ ਖੁਦਾ ਹੈ ਜੋ ਇਨਸਾਨ ਦੀ ਤਲਬ ਦਾ ਅਸਲੀ ਅਤੇ ਸਥਾਈ ਜਵਾਬ ਹੈ। "ਸੁਣ ਲਵੋ ਅੱਲਾਹ ਦੀ ਯਾਦ ਨਾਲ ਹੀ ਦਿਲਾਂ ਨੂੰ ਸੰਤੋਖ ਮਿਲਦਾ ਹੈ। "(13:28)

ਅੱਲਾਹ ਦੀ ਯਾਦ ਦਾ ਭਾਵ ਇਹ ਹੈ ਕਿ ਉਸ ਹਸਤੀ ਵਿੱਚ ਆਪਣਾ ਦਿਲ ਲਗਾਇਆ ਜਾਵੇ ਜੋ ਹਕੀਕੀ ਅਤੇ ਚਿਰ-ਸਥਾਈ ਹੈ। ਆਪਣੀਆਂ ਉਮੀਦਾਂ ਅਤੇ ਹੌਂਸਲਿਆਂ ਨੂੰ ਉਸ ਦੁਨੀਆਂ ਨਾਲ ਜੋੜ ਦਿੱਤਾ ਜਾਵੇ ਜੋ ਇੰਨਾ ਸਾਰੀਆਂ ਕਮੀਆਂ ਤੋਂ ਪਾਕ ਹੋਵੇਗੀ। ਜਿਸ ਦੇ ਕਾਰਨ ਮੌਜੂਦਾ ਦੁਨੀਆਂ ਸਾਡੇ ਸੁਪਨਿਆਂ ਦੀ ਤਾਬੀਰ (ਸੁਪਨਿਆਂ ਦਾ ਪੂਰਾ ਹੋਣਾ) ਨਹੀਂ ਬਣ ਸਕਦੀ। ਆਦਮੀ ਅੱਲਾਹ ਨੂੰ ਪਾ ਲੈਂਦਾ ਹੈ, ਉਹ ਆਪਣਾ ਖੋਇਆ ਹੋਇਆ ਸਭ ਕੁਝ ਪਾ ਲੈਂਦਾ ਹੈ। ਦੁਨੀਆਂ ਵਿੱਚ ਜੇਕਰ ਉਸ ਨੂੰ ਤਕਲੀਫ਼ ਹੁੰਦੀ ਹੈ ਤਾਂ ਵੀ ਉਹ ਸੰਤੁਸ਼ਟ ਹੀ ਰਹਿੰਦਾ ਹੈ। ਕਿਉਂਕਿ ਉਸ ਨੂੰ ਯਕੀਨ ਹੁੰਦਾ ਹੈ ਕਿ ਜਿਸ ਰਸਤੇ 'ਤੇ ਚਲ ਰਿਹਾ ਹੈ। ਉਹ ਅੰਤ ਉਸ ਨੂੰ ਮੰਜ਼ਿਲ ਤੱਕ ਪਹੁੰਚਾਉਣ ਵਾਲਾ ਹੈ।

## ਖੁਦਾ : ਮਨੁੱਖੀ ਸੁਭਾਅ ਦੀ ਅਵਾਜ਼

ਮਿਸਟਰ ਅਲਤਾਫ਼ ਗੌਹਰ ਪਾਕਿਸਤਾਨ ਦੇ ਚੋਟੀ ਦੇ ਪੱਤਰਕਾਰ ਸਨ। ਉਹ ਪਾਕਿਸਤਾਨ ਦੇ ਅਖ਼ਬਾਰ 'ਡਾਨ' ਦੇ ਸੰਪਾਦਕ ਸਨ, ਭੁੱਟੋ ਸਰਕਾਰ (1971-77) ਨੇ ਆਪਣੀ ਸੱਤਾ ਦੇ ਆਰੰਭਿਕ ਦੌਰ ਵਿੱਚ ਅਲਤਾਫ਼ ਗੌਹਰ ਨੂੰ ਜੇਲ੍ਹ ਵਿੱਚ ਸੁੱਟ ਦਿੱਤਾ। ਜੇਲ੍ਹ ਦਾ ਮਤਲਬ ਰਾਜਨੀਤਿਕ ਕੈਦੀਆਂ ਦੇ ਲਈ, ਆਪਣੇ ਕਾਰਜ ਖੇਤਰ ਤੋਂ ਵੰਚਿਤ ਹੋਣਾ ਦੇ ਅਰਥ ਵਿੱਚ ਹੁੰਦਾ ਹੈ। ਅਜਿਹੀ ਹਾਲਾਤ ਵਿੱਚ ਆਮ ਤੌਰ ਤੇ ਸਭ ਤੋਂ ਬੇਹਤਰ ਮਸ਼ਗਲਾ (ਰੁਝੇਵੇਂ, ਸ਼ੌਂਕ) ਇਹ ਰਹਿ ਜਾਂਦਾ ਹੈ ਕਿ ਆਦਮੀ ਆਪਣੇ-ਆਪ ਨੂੰ ਮਜ਼ਹਬੀ ਕਿਤਾਬਾਂ ਦੇ ਅਧਿਐਨ ਵਿੱਚ ਵਿਅਸਤ ਕਰ ਲਵੇ। ਅਲਤਾਫ਼ ਗੌਹਰ ਨੇ ਕੁਰਆਨ ਦੇ ਅਨੁਵਾਦ ਦੀ ਸਹਾਇਤਾ ਨਾਲ ਪੜ੍ਹਨਾ ਸ਼ੁਰੂ ਕਰ ਦਿੱਤਾ।

ਇਹ ਅਧਿਐਨ ਅਸਚਰਜਨਕ ਰੂਪ ਨਾਲ ਉਨ੍ਹਾਂ ਲਈ ਇੱਕ ਨਵਾਂ ਅਨੁਭਵ ਸਿੱਧ ਹੋਇਆ। ਉਹ ਜ਼ਿੰਦਗੀ ਦੀ ਨਵੀਂ ਵਿਆਪਕਤਾ ਦੇ ਜਾਣਕਾਰ ਹੋਏ ਜਿਨ੍ਹਾਂ ਤੋਂ ਹੁਣ ਤੱਕ ਉਹ ਆਪਣੀ ਪੱਤਰਕਾਰਿਤਾ ਦੀ ਵਿਅਸਤਤਾ ਵਿੱਚੋਂ ਬੇਖ਼ਬਰ ਰਹੇ ਸੀ। ਉਹ ਬੰਦਾ ਜਿਸ ਦੀ ਕਲਮ ਕੁਝ ਦਿਨ ਪਹਿਲਾਂ ਵਿਸ਼ਵ ਰਾਜਨੀਤੀ ਦਾ ਜਾਇਜ਼ਾ ਲਿਆ ਕਰਦੀ ਸੀ, ਜੋ ਆਪਣੇ ਖੁਦਾ ਦੀ ਬਖ਼ਸ਼ੀ ਵਿਵੇਕਸ਼ੀਲਤਾ ਦੇ ਨਾਲ ਸ਼ਾਹਸਵਾਰ ਬਣਿਆ ਹੋਇਆ ਸੀ,

ਜੇਲ੍ਹਖਾਨੇ ਵਿੱਚ ਉਸਨੇ ਆਪਣੇ ਆਪ ਨੂੰ ਬਿਲਕੁਲ ਬੇਵੱਸ ਪਾਇਆ। ਉਸ ਦੀ ਦੁਨੀਆਂ ਇੱਕ ਸੀਮਤ ਖੇਤਰ ਦੀ ਕੋਠੜੀ ਸੀ, ਜਿੱਥੇ ਉਸ ਦੇ ਆਪਣੇ ਤੋਂ ਸਿਵਾ ਕੋਈ ਹੋਰ ਨਹੀਂ ਸੀ।

ਤਨਹਾਈ ਦੀ ਜ਼ਿੰਦਗੀ ਹਰ ਮਾਮਲੇ ਵਿੱਚ ਦੂਸਰਿਆਂ ਤੇ ਨਿਰਭਰਤਾ ਅਤੇ ਬਾਹਰੀ ਸਾਰੇ ਸਹਾਰਿਆਂ ਨਾਲ ਬੰਦੇ ਨੂੰ ਵੱਖ ਕਰ ਦਿੰਦੀ ਹੈ। ਜਿਸ ਦੇ ਕਾਰਨ ਜੇਲ੍ਹ ਦੇ ਮਾਹੌਲ ਵਿਚ ਅਲਤਾਫ਼ ਗੌਹਰ ਨੂੰ ਇੱਕ ਅਸੀਮ ਹਕੀਕਤ ਦੀ ਚੇਤਨਾ ਮਿਲੀ। ਜਿਵੇਂ ਉਹ ਜੇਲ੍ਹ ਵਾਲਾ ਕਮਰਾ ਉਨ੍ਹਾਂ ਲਈ ਇੱਕ ਖੋਜ ਕੇਂਦਰ ਬਣ ਗਿਆ। ਜਿਸ ਵਿੱਚ ਉਨ੍ਹਾਂ ਬਿਨਾਂ ਤੈਅ ਕੀਤੇ ਹੋਏ ਸੁਭਾਵਿਕ ਤੌਰ ਤੇ ਸਰਵਸ਼ਕਤੀਮਾਨ ਹਸਤੀ ਦੀ ਤਲਾਸ਼ ਸ਼ੁਰੂ ਕਰ ਦਿੱਤੀ, ਜਿਸ ਨੂੰ ਇਨਸਾਨ ਹਰ ਪਲ ਪਾ ਸਕਦਾ ਹੈ। ਜੋ ਹਰ ਹਾਲ ਆਦਮੀ ਦੀ ਚੱਟਾਨ ਬਣ ਸਕੇ। ਇੱਥੋਂ ਤੱਕ ਕਿ ਉਸ ਸਮੇਂ ਵੀ ਜਦੋਂ ਕਿ ਹਾਲਾਤ ਉਸ ਨੂੰ ਧੱਕ ਕੇ ਅਜਿਹੇ ਮੁਕਾਮ ਤੇ ਪਹੁੰਚਾ ਦੇਵੇ ਜਿੱਥੇ ਉਸ ਨੂੰ ਆਪਣੇ ਕਮਜ਼ੋਰ ਵਜ਼ੂਦ ਦੇ ਇਲਾਵਾ ਕੋਈ ਉਸ ਦੇ ਕੋਲ ਨਾ ਹੋਵੇ, ਜਿੱਥੇ ਤੱਕ ਉਸ ਦੇ ਸਾਰੇ ਸਹਾਰੇ ਉਸਦਾ ਸਾਥ ਛੱਡ ਚੁੱਕੇ ਹੋਣ।

ਇਸ ਨਾਜ਼ੁਕ ਪਲ ਵਿੱਚ ਜਦ ਮਿ. ਅਲਤਾਫ਼ ਗੌਹਰ ਨੇ ਕੁਰਆਨ ਦੀ ਸੂਰਾ ਫਾਤਿਹਾ ਖੋਲੀ ਅਤੇ ਉਸ ਨੂੰ ਪੜਦੇ ਹੋਏ "ਇੱਯਾਕਾਨਾਅਬੁਦੂ ਵ. ਈੱਯਾਕਾਨਸਤਾਈਨ" ਤੱਕ ਪਹੁੰਚੇ ਤਾਂ ਅਚਾਨਕ ਉਹਨਾਂ ਉੱਪਰ ਖੁੱਲ੍ਹਿਆ ਕਿ ਉਹ ਹਸਤੀ ਅਸਲ ਵਿੱਚ ਕਾਇਨਾਤ ਵਿੱਚ ਮੌਜੂਦ ਹੈ, ਜਿਸ ਦੀ ਤਲਾਸ਼ ਉਨ੍ਹਾਂ ਦੀ ਫਿਤਰਤ ਅਤੇ ਸੁਭਾਵਿਕਤਾ ਦਾ ਸਭ ਤੋਂ ਵੱਡਾ ਸਵਾਲ ਬਣੀ ਹੋਈ ਸੀ। ਸੂਰਤ ਦੀ ਆਇਤ ਨੰ. ਚਾਰ ਵਿੱਚ ਉਨ੍ਹਾਂ ਨੂੰ ਇਨਸਾਨ ਦੀ ਵਾਸਤਵਿਕ ਮਹਾਨਤਾ ਅਤੇ ਆਜ਼ਾਦੀ ਦਾ ਰਾਜ ਮਿਲ ਗਿਆ। ਇੱਥੇ ਬੰਦਾ ਆਪਣੇ ਖੁਦਾ ਦੇ ਨਾਲ ਇੱਕ ਅਜਿਹੇ ਚਿਰਸਥਾਈ ਕਾਲ ਵਿੱਚ ਜੁੜਿਆ ਹੋਇਆ ਨਜ਼ਰ ਆਇਆ ਜੋ ਮੁਕੰਮਲ ਤੌਰ ਤੇ ਉਸ ਦੀ ਨਿਮਰਤਾ ਦਾ ਬਦਲ ਬਣ ਜਾਂਦਾ ਹੈ। ਜ਼ੋ ਉਸ ਨੂੰ ਇੱਕ ਅਥਾਹ ਸ਼ਕਤੀ ਦਾ ਸਥਿਰ ਅਤੇ ਸਥਾਈ ਰੱਖਿਆ ਦਿੰਦਾ ਹੈ। ਅਲਤਾਫ਼ ਗੌਹਰ ਆਪਣੇ ਅਨੁਭਵ ਬਿਆਨ ਕਰਕੇ ਲਿਖਦਾ ਹੈ।

"I remember vividly the moment when I first realized the significance of this verse. 'We worship you alone and to you alone we turn for help.' It was a dramatic moment of freedom, a moment in

which fear disappeared and with in me I felt a resurgence of confidence and faith."

ਮੈਨੂੰ ਉਹ ਪਲ ਯਾਦ ਹੈ, ਜਦੋਂ ਮੈਂ ਪਹਿਲੀ ਵਾਰ ਇਸ ਕੁਰਆਨੀ ਗੱਲ ਦੇ ਅਰਥਾਂ ਨੂੰ ਸਮਝਿਆ। "ਅਸੀਂ ਤੇਰੀ ਹੀ ਇਬਾਦਤ ਕਰਦੇ ਹਾਂ ਅਤੇ ਅਸੀਂ ਸਿਰਫ (ਤੁਸੀ) ਤੁਹਾਡੇ ਤੋਂ ਹੀ ਮਦਦ ਚਾਹੁੰਦੇ ਹਾਂ। " ਇਹ ਇੱਕ ਆਜ਼ਾਦੀ ਦਾ ਨਾਟਕੀ ਪਲ ਸੀ, ਇੱਕ ਅਜਿਹਾ ਪਲ ਜਿਸ ਤੋਂ ਬਾਅਦ ਡਰ ਮਿਟ ਗਿਆ ਅਤੇ ਮੈਨੂੰ ਅਹਿਸਾਸ ਹੋਇਆ ਕਿ ਮੇਰੇ ਅੰਦਰ ਇੱਕ ਨਵਾਂ ਵਿਸ਼ਵਾਸ ਅਤੇ ਯਕੀਨ ਪੈਦਾ ਹੋ ਗਿਆ ਹੈ।

ਖੁਦਾ, ਇਨਸਾਨੀ ਸੁਭਾਵਿਕਤਾ ਦੀ ਅਵਾਜ਼ ਹੈ। ਆਮ ਹਾਲਾਤਾਂ ਵਿੱਚ ਇਹ ਅਵਾਜ਼ ਛਿਪੀ ਰਹਿੰਦੀ ਹੈ। ਪਰ ਜਦ ਜ਼ਿੰਦਗੀ ਵਿੱਚ ਕੋਈ ਨਾਜ਼ੁਕ ਪਲ ਆਉਂਦਾ ਹੈ ਤਾਂ ਇਹ ਆਵਾਜ਼ ਜਾਗ ਉੱਠਦੀ ਹੈ। ਇਤਿਹਾਸ ਵਿੱਚ ਬੇਸ਼ੁਮਾਰ ਉਦਾਹਰਨਾਂ ਮਿਲਦੀਆਂ ਹਨ, ਜਿਨ੍ਹਾਂ ਤੋਂ ਪਤਾ ਲੱਗਦਾ ਹੈ ਕਿ ਕੋਈ ਵੀ ਇਨਸਾਨ ਇਸ ਸੁਭਾਅ ਤੋਂ ਖ਼ਾਲੀ ਨਹੀਂ।

ਇਕ-ਫਰਾਂਸ ਦੀ ਇੱਕ ਫਿਲਮ ਅਭਿਨੇਤਰੀ ਗਾਇਨਾ ਲਲੋਬ੍ਰਿਗੇਡੀਆ (Gina Lollobrigida ) ਜਨਵਰੀ ।975 ਵਿੱਚ ਭਾਰਤ ਆਈ ਸੀ। ਇੱਕ ਪ੍ਰੈਸ ਕਾਨਫਰੰਸ ਵਿੱਚ ਇੱਕ ਅਖ਼ਬਾਰੀ ਰਿਪੋਰਟ ਵਿਚ ਉਸਦੇ ਸਵਾਲ-ਜਵਾਬ ਇਹ ਸੀ:

ਇੱਕ ਸਵਾਲ ਦੇ ਜਵਾਬ ਵਿੱਚ ਕਿ 'ਕੀ ਉਹ ਖੁਦਾ ਨੂੰ ਮੰਨਦੀ ਹੈ।' ਗਾਇਨਾ ਨੇ ਕਿਹਾ: ਮੈਂ ਖੁਦਾ ਨੂੰ ਮੰਨਦੀ ਹਾਂ। ਮੈਂ ਖੁਦਾ ਨੂੰ ਉਸ ਸਮੇਂ ਹੋਰ ਵੀ ਜ਼ਿਆਦਾ ਮੰਨਦੀ ਹਾਂ, ਜਦ ਮੈਂ ਹਵਾਈ ਜਹਾਜ਼ ਵਿੱਚ ਹੁੰਦੀ ਹਾਂ।

("To a question whether she believed in God, Gina Saib: I believe in God, more when I am on an aeroplane" The Times of India, 3.1.1975)

ਆਦਮੀ ਜਦ ਹਵਾਈ ਜਹਾਜ਼ ਵਿੱਚ ਉੱਡ ਰਿਹਾ ਹੁੰਦਾ ਹੈ ਤਾਂ ਉਸ ਸਮੇਂ ਮੁਕੰਮਲ ਤੌਰ ਤੇ ਅਜਿਹੇ ਬਾਹਰੀ ਕਾਰਨਾਂ ਦੀ ਦਇਆ ਤੇ ਹੁੰਦਾ ਹੈ। ਜਿਸ ਦੇ ਸੰਤੁਲਨ ਵਿੱਚ ਸਧਾਰਨ ਫ਼ਰਕ ਵੀ ਉਸ ਨੂੰ ਖ਼ਤਮ ਕਰਨ ਲਈ ਕਾਫ਼ੀ ਹੁੰਦਾ ਹੈ। ਇਨਸਾਨ ਦੀ ਇਹੀ ਬੇਚਾਰਗੀ ਸਮੁੰਦਰੀ ਯਾਤਰਾਵਾਂ ਵਿੱਚ ਵੀ ਹੁੰਦੀ ਹੈ। ਕੁਰਆਨ ਵਿੱਚ ਇਰਸ਼ਾਦ ਹੈ:

"ਕੀ ਤੁਸੀਂ ਦੇਖਦੇ ਨਹੀਂ ਕਿ ਕਿਸ਼ਤੀ ਸਮੁੰਦਰ ਵਿੱਚ ਅੱਲਾਹ ਦੇ ਫ਼ਜਲ ਨਾਲ ਚਲਦੀ ਹੈ, ਤਾਂ ਕਿ ਉਹ ਤੁਹਾਨੂੰ ਆਪਣੀ ਕੁਦਰਤ ਦਿਖਾਏ। ਦਰ ਹਕੀਕਤ ਇਸ ਵਿੱਚ ਨਿਸ਼ਾਨੀਆਂ ਹਨ, ਹਰ ਉਸ ਸ਼ਖ਼ਸ ਦੇ ਲਈ ਜੋ ਸਬਰ ਅਤੇ ਸ਼ੁਕਰ ਕਰਨ ਵਾਲਾ ਹੋਵੇ ਅਤੇ ਜਦ ਸਮੁੰਦਰ ਵਿੱਚ ਲਹਿਰਾਂ ਉਨ੍ਹਾਂ ਲੋਕਾਂ ਨੂੰ ਘਣੇ ਬੱਦਲਾਂ ਦੀ ਤਰ੍ਹਾਂ ਘੇਰ ਲੈਂਦੀਆਂ ਹਨ ਤਾਂ ਇਹ ਅੱਲਾਹ ਨੂੰ ਪੁਕਾਰਦੇ ਹਨ। ਆਪਣੇ ਦੀਨ ਨੂੰ ਉਸਦੇ ਲਈ ਖ਼ਾਲਿਸ ਕਰਕੇ। ਫਿਰ ਜਦ ਬਚਾ ਕੇ ਉਨ੍ਹਾਂ ਨੂੰ ਸੁੱਕੇ ਥਾਂ ਤੱਕ ਪਹੁੰਚਾ ਦਿੰਦਾ ਹੈ। ਉਨ੍ਹਾਂ ਵਿੱਚ ਕੋਈ ਬੇਪਰਵਾਹ ਹੋ ਜਾਂਦਾ ਹੈ ਅਤੇ ਸਾਡੀਆਂ ਨਿਸ਼ਾਨੀਆਂ ਦਾ ਇਨਕਾਰ ਉਹੀ ਕਰਦਾ ਹੈ ਜੋ ਅਵਿੱਗਿਆਕਾਰੀ ਅਤੇ ਨਾਸ਼ੁਕਰੀ ਕਰਨ ਵਾਲਾ ਹੈ। (ਸੂਰਤ ਲੁਕਮਾਨ-3।,32)

ਕੋਈ ਵਿਅਕਤੀ ਚਾਹੇ ਕਿੰਨਾ ਵੀ ਅਵਿੱਗਿਆਕਾਰੀ ਅਤੇ ਮੁਨਕਰ (ਨਾਸਤਿਕ) ਕਿਉਂ ਨਾ ਹੋਵੇ ਜਦ ਮੁਸ਼ਕਿਲ ਹਾਲਾਤ ਹੁੰਦੇ ਹਨ ਤਾਂ ਉਹ ਸੁਭਾਵਿਕ (ਬੇਅਖਿਤਾਰ) ਹੀ ਖੁਦਾ ਨੂੰ ਪੁਕਾਰ ਉੱਠਦਾ ਹੈ। ਇਹੀ ਇਸ ਗੱਲ ਦਾ ਪ੍ਰਮਾਣ ਹੈ ਕਿ ਖੁਦਾ ਮਨੁੱਖੀ ਸੁਭਾਵਿਕਤਾ ਦੀ ਅਵਾਜ਼ ਹੈ।

ਦੋ - ਰੂਸੀ ਡਿਕਟੇਟਰ ਮਾਰਸ਼ਲ ਸਟਾਲਿਨ (।87।-।964) ਖੁਦਾ ਦਾ ਮੁਨਕਰ ਅਤੇ ਨਾਸਤਿਕ ਸੀ। ਪਰ ਉਸਦੀ ਜ਼ਿੰਦਗੀ ਵਿੱਚ ਅਜਿਹੀਆਂ ਘਟਨਾਵਾਂ ਹਨ ਜੋ ਸਾਬਤ ਕਰਦੀਆ ਹਨ ਕਿ ਮੁਸ਼ਕਿਲ ਸਮੇਂ ਵਿੱਚ ਉਹ ਬੇਅਖਿਤਾਰ ਖੁਦਾ ਨੂੰ ਯਾਦ ਕਰਨ ਲੱਗਦਾ ਸੀ। ਵਿਨਸਟਨ ਚਰਚਿਲ (1874-1965) ਨੇ ਦੂਸਰੇ ਮਹਾਂਯੁੱਧ ਦੇ ਮੌਕੇ ਤੇ ਅਗਸਤ 1942 ਮਾਸਕੋ ਦੀ ਯਾਤਰਾ ਕੀਤੀ ਤਾਂ ਕਿ ਹਿਟਲਰ ਦੇ ਖਿਲਾਫ਼ ਦੂਸਰਾ ਮੋਰਚਾ (Second Front) ਕਾਇਮ ਕਰਨ ਲਈ ਰੂਸੀ ਲੀਡਰਾਂ ਦੇ ਨਾਲ ਗ਼ੁਫਤਗੂ ਕਰ ਸਕੇ। ਚਰਚਿਲ ਨੇ ਇਸ ਸਿਲਸਿਲੇ ਵਿੱਚ ਇਤਿਹਾਦੀਆਂ ਦੀ ਫੌਜੀ ਯੋਜਨਾ ਸਟਾਲਿਨ ਦੇ ਸਾਹਮਣੇ ਰੱਖੀ। ਜਿਸਦਾ ਗੁਪਤ ਨਾਮ ਟਾਰਚ ਰੱਖਿਆ ਗਿਆ ਸੀ। ਸਟਾਲਿਨ ਕਿਉਂਕਿ ਖੁਦ ਹਿਟਲਰ ਦੀ ਵੱਧਦੀ ਹੋਈ ਤਾਕਤ ਤੋਂ ਭੈ-ਭੀਤ ਸੀ, ਉਸ ਨੇ ਉਸ ਫੌਜੀ ਯੋਜਨਾ ਵਿੱਚ ਗਹਿਰੀ ਦਿਲਚਸਪੀ ਲਈ। ਚਰਚਿਲ ਦਾ ਬਿਆਨ ਹੈ ਕਿ ਯੋਜਨਾ ਦੀ ਵਿਆਖਿਆ ਦੇ ਇੱਕ ਖਾਸ ਪੜਾਅ 'ਤੇ ਜਦ ਕਿ ਸਟਾਲਿਨ ਦੀਆਂ ਦਿਲਚਸਪੀਆਂ ਉਸ ਤੋਂ ਬਹੁਤ ਵੱਧ ਚੁੱਕੀਆਂ ਸਨ, ਉਸ ਦੀ ਜ਼ੁਬਾਨ ਤੋਂ ਨਿਕਲਿਆ।

May God proper this undertaking. ਖੁਦਾ ਇਸ ਯੋਜਨਾ ਨੂੰ ਕਾਮਯਾਬ ਕਰੇ।

Winstan, S.Churchill, The Second World War (Abridgement) Cassells Company, London, 1965, pg. 603.

ਤਿੰਨ : ਅਮਰੀਕਾ ਦੇ ਸਾਬਕਾ ਰਾਸ਼ਟਰਪਤੀ ਮਿ. ਰਿਚਰਡ ਦੇ ਖਾਨਦਾਨ ਦੇ ਲੋਕ ਜਦ ਆਖ਼ਰੀ ਫੋਟੋਗ੍ਰਾਫ ਦੇ ਲਈ ਵਾਈਟ ਹਾਊਸ ਵਿੱਚ ਜਮ੍ਹਾਂ ਹੋਏ ਤਾਂ ਸਰਕਾਰੀ ਫੋਟੋਗ੍ਰਾਫਰ ਨੂੰ ਉਨ੍ਹਾਂ ਦੀ ਫੋਟੋ ਲੈਣ ਵਿੱਚ ਕਾਫ਼ੀ ਸਮਾਂ ਲੱਗ ਗਿਆ। ਕਿਉਂਕਿ ਰਾਸ਼ਟਰਪਤੀ ਨਿਕਸਨ ਸਮੇਤ ਸਭ ਲੋਕ ਰੋ ਰਹੇ ਸੀ ਅਤੇ ਫੋਟੋਗ੍ਰਾਫਰ ਇਸ ਇੰਤਜ਼ਾਰ ਵਿੱਚ ਸੀ ਕਿ ਬਿਨਾਂ ਹੰਝੂਆਂ ਦਾ ਕੋਈ ਪਲ ਮਿਲੇ ਤਾਂ ਕੋਈ ਸ਼ਾਟ ਲੈ ਸਕੇ।

ਵਾਟਰਗੇਟ ਸੈਕੰਡਲ ਦੇ ਰਹੱਸ ਪ੍ਰਗਟ ਕਰਨ ਤੋਂ ਪਹਿਲਾਂ ਰਿਚਰਡ ਨਿਕਸਨ ਇੰਨਾ ਜ਼ਿਆਦਾ ਪ੍ਰੇਸ਼ਾਨ ਸੀ ਕਿ ਅੱਧੇ ਪਾਗਲ ਹੋ ਗਿਆ ਸੀ। ਉਹ ਵਾਈਟ ਹਾਊਸ ਵਿੱਚ ਰੋਂਦੇ ਰਹਿੰਦੇ। ਉਨ੍ਹਾਂ ਨੇ ਖੁਦਕੁਸ਼ੀ ਕਰਨ ਦਾ ਇਰਾਦਾ ਕਰ ਲਿਆ ਸੀ, ਜਦ ਕਿ ਸਖ਼ਤ ਨਿਗਰਾਨੀ ਦੇ ਕਾਰਨ ਉਹ ਇਸ ਵਿਚ ਕਾਮਯਾਬ ਨਾ ਹੋ ਸਕੇ।

ਆਖਰੀ ਘੜੀਆਂ ਵਿੱਚ (The Final Day) ਨਾਮਕ ਪੁਸਤਕ ਵਿੱਚ ਰਹੱਸ ਦੱਸਿਆ ਗਿਆ ਹੈ ਕਿ: As the neared, Nixon asked secretary of state Henry Kissinger to kneel and pray with him, saying: "You are not a very orthodox jew and I am not an orthodox Quacker, but we need to pray." Daily American(Rome) 27/03/1976

ਜਦ ਰਾਸ਼ਟਰਪਤੀ ਕਾਲ ਦਾ ਅੰਤ ਨਜ਼ਦੀਕ ਆ ਗਿਆ ਸੀ, ਨਿਕਸਨ ਨੇ ਸਾਬਕਾ ਸਚਿਵ (ਹੈਨਰੀ ਕਿਸਿੰਜਰ) ਨੂੰ ਕਿਹਾ ਕਿ ਉਹ ਉਨ੍ਹਾਂ ਦੇ ਨਾਲ ਖੁਦਾ ਦੇ ਅੱਗੇ ਝੁਕੇ ਅਤੇ ਦੋਨੋਂ ਮਿਲ ਕੇ ਦੁਆ ਕਰਨ- ਨਾ ਤੁਸੀ ਜ਼ਿਆਦਾ ਪੱਕੇ ਯਹੂਦੀ ਹੋ ਨਾ ਮੈਂ ਪੱਕਾ ਈਸਾਈ ਹਾਂ। ਪਰ ਇਸ ਵਖ਼ਤ ਸਾਨੂੰ ਜ਼ਰੂਰਤ ਹੈ ਕਿ ਅਸੀਂ ਦੁਆ ਕਰੀਏ, ਨਿਕਲਸਨ ਨੇ ਕਿਹਾ। ਫਿਰ ਉਹ ਈਸਾਈ ਤਰੀਕੇ ਨਾਲ ਇਬਾਦਤ ਕਰਦੇ ਹੋਏ ਝੁਕ ਕੇ ਦੁਆ ਕਰਨ ਲੱਗੇ।

**ਚਾਰ** – ਰੂਸ ਵਿੱਚ ਸੰਯੁਕਤ ਕ੍ਰਾਂਤੀ ਅਕਤੂਬਰ 1917ਿ ਵੱਚ ਆਈ। ਇਸ ਤਰ੍ਹਾਂ ਉਸ ਇਨਕਲਾਬ ਨੂੰ ਹੁਣ ਪੂਰੇ ਸੱਤਰ ਸਾਲ ਗੁਜ਼ਰ ਚੁੱਕੇ ਹਨ। ਹੁਣ ਦੇ ਸਰਵੇਖਣ

ਅਨੁਸਾਰ 25 ਕਰੋੜ ਸੋਵੀਅਤ ਨਾਗਰਿਕਾਂ ਵਿੱਚ 22 ਕਰੋੜ ਅਜਿਹੇ ਲੋਕ ਹਨ, ਜੋ ਅਕਤੂਬਰ ਕ੍ਰਾਂਤੀ ਦੇ ਬਾਅਦ ਪੈਦਾ ਹੋਏ ਹਨ। ਦੂਸਰੇ ਸ਼ਬਦਾਂ ਵਿੱਚ ਅਜਿਹੇ ਸਮਾਜ ਵਿੱਚ, ਜਿਸ ਵਿੱਚ ਹਕੂਮਤਾਂ, ਰੂਸ ਦੇ ਦਾਅਵਿਆਂ ਦੇ ਮੁਤਾਬਿਕ ਪ੍ਰਾਚੀਨ ਮਜ਼ਹਬੀ ਵਿਵਸਥਾ ਨੂੰ ਮੁਕੰਮਲ ਤੌਰ ’ਤੇ ਖ਼ਤਮ ਕਰ ਦਿੱਤਾ ਗਿਆ ਹੈ।

ਸੰਯੁਕਤ ਰਾਸ਼ਟਰ ਦੇ ਦ੍ਰਿਸ਼ਟੀਕੋਣ ਦੇ ਮੁਤਾਬਿਕ ਮਜ਼ਹਬ, ਪੂੰਜੀਵਾਦੀ ਵਿਵਸਥਾ ਦਾ ਪੂਰਕ ਸੀ। ਪੂੰਜੀਵਾਦੀ ਵਿਵਸਥਾ ਦੀ ਸਮਾਪਤੀ ਤੋਂ ਬਾਅਦ ਪ੍ਰਾਕ੍ਰਿਤਕ ਤੌਰ ਤੇ ਉਸ ਪੂਰਕ ਨੂੰ ਵੀ ਖ਼ਤਮ ਹੋਣਾ ਚਾਹੀਦਾ ਸੀ। ਰੂਸੀ ਸਰਕਾਰ ਦਾ ਦਾਅਵਾ ਸੀ ਕਿ ਉਸਨੇ ਪੂੰਜੀਵਾਦੀ ਵਿਵਸਥਾ ਨੂੰ ਰੂਸ ਵਿਚੋਂ ਖ਼ਤਮ ਕਰ ਦਿੱਤਾ ਹੈ। ਪਰ ਹੈਰਾਨੀਜਨਕ ਗੱਲ ਹੈ ਕਿ ਮਜ਼ਹਬ ਹੁਣ ਵੀ ਉੱਥੇ ਜਿੰਦਾ ਹੈ। ਇਥੋਂ ਤੱਕ ਕਿ ਰੂਸ ਦੀ ਆਧੁਨਿਕ ਨਸਲ ਵਿੱਚ ਦੁਬਾਰਾ ਮਜ਼ਹਬ ਦਾ ਉੱਥਾਨ ਹੋਇਆ ਹੈ।

ਇਸ ਸਿਲਸਿਲੇ ਵਿੱਚ ਇੱਕ ਦਿਲਚਸਪ ਘਟਨਾ ਇਹ ਹੈ ਜੋ 1973 ਵਿੱਚ ਹਿੰਦੁਸਤਾਨ ਵਿੱਚ ਘਟੀ। ਇਕ ਰੂਸੀ ਜਹਾਜ਼ (Iyushin Jet) ਹਿੰਦੋਸਤਾਨ ਵਿੱਚ ਪੱਛਮੀ ਬੰਗਾਲ ਵਿੱਚ ਉੱਡ ਰਿਹਾ ਸੀ ਕਿ ਉਸਦਾ ਇੰਜਣ ਖ਼ਰਾਬ ਹੋ ਗਿਆ। ਹਵਾਬਾਜ਼ ਦੀਆਂ ਸਾਰੀਆਂ ਕੋਸ਼ਿਸ਼ਾਂ ਨਾਕਾਮ ਹੋ ਗਈਆਂ ਅਤੇ ਜਹਾਜ਼ ਜ਼ਮੀਨ ਤੇ ਡਿੱਗ ਗਿਆ। ਹਵਾਬਾਜ਼ (ਪਾਇਲਟ) ਸਮੇਤ ਸਾਰੇ ਮੁਸਾਫ਼ਿਰ ਜਲ ਕੇ ਰਾਖ਼ ਹੋ ਗਏ।

ਕਿਉਂਕਿ ਇਹ ਘਟਨਾ ਹਿੰਦੁਸਤਾਨ ਦੀ ਧਰਤੀ ਤੇ ਹੋਈ ਸੀ। ਇਸ ਲਈ ਅੰਤਰ-ਰਾਸ਼ਟਰੀ ਕਾਨੂੰਨ ਦੇ ਮੁਤਾਬਿਕ ਹਿੰਦੁਸਤਾਨ ਨੇ ਉਸਦੀ ਪੜਤਾਲ ਕਰਨੀ ਸੀ। ਹਵਾਈ ਜਹਾਜ਼ਾਂ ਦਾ ਕਾਨੂੰਨ ਹੈ ਕਿ ਉਸ ਵਿੱਚ ਅਵਾਜ਼ ਰਿਕਾਰਡ ਕਰਨ ਵਾਲੀ ਸ੍ਵੈ-ਚਾਲਕ ਮਸ਼ੀਨ ਰੱਖੀ ਜਾਂਦੀ ਹੈ। ਜਿਸ ਨੂੰ ਆਮ ਤੌਰ ’ਤੇ ਬਲੈਕ ਬਾੱਕਸ (Black Box) ਕਹਿੰਦੇ ਹਨ। ਇਹ ਬਲੈਕ ਬਾੱਕਸ ਪਾਇਲਟ ਅਤੇ ਕੰਟਰੋਲ ਟਾਵਰ ਦੇ ਵਿਚ ਗੱਲਬਾਤ ਨੂੰ ਰਿਕਾਰਡ ਕਰਦਾ ਰਹਿੰਦਾ ਹੈ। ਜਿਸ ਨੂੰ ਹਵਾਈ ਜਹਾਜ਼ ਦੀ ਪੂੰਛ ਵਿੱਚ ਰੱਖਿਆ ਜਾਂਦਾ ਹੈ ਤਾਂ ਕਿ ਹਵਾਈ ਜਹਾਜ਼ ਦੇ ਜਲਨ ਤੋਂ ਬਾਅਦ ਵੀ ਇਹ ਬਚ ਜਾਏ।

ਹਿੰਦੁਸਤਾਨੀ ਅਫਸਰਾਂ ਨੇ ਹਵਾਈ ਜਹਾਜ਼ ਦੇ ਮਲਬੇ ਵਿੱਚ ਉਸ ਬਲੈਕ ਬਾੱਕਸ ਨੂੰ ਹਾਸਲ ਕੀਤਾ। ਜਦ ਉਸ ਬਾੱਕਸ ਦਾ ਟੇਪ ਚਲਾਇਆ ਗਿਆ ਤਾਂ ਕਿ ਉਸ ਤੋਂ ਛਾਣਬੀਣ ਵਿੱਚ ਮਦਦ ਲੈ ਲਈ ਜਾ ਸਕੇ ਤਾਂ ਪਤਾ ਲੱਗਿਆ ਕਿ ਬਿਲਕੁਲ ਆਖ਼ਰੀ ਪਲ

ਰੂਸੀ ਪਾਇਲਟ ਦੀ ਜ਼ੁਬਾਨ ਤੋਂ ਜੋ ਸ਼ਬਦ ਨਿਕਲਿਆ ਉਹ ਇਹ ਸੀ: "Peter save us." ਭਾਵ ਹੇ ਸੰਤ ਪੀਟਰ! ਸਾਨੂੰ ਬਚਾ। ਜਾਣਿਆ ਜਾਂਦਾ ਹੈ ਕਿ ਪੀਟਰ ਜਾਂ ਪਤਰਸ ਹਜ਼ਰਤ ਈਸਾ ਦੇ ਬਾਰਾਂ ਚੇਲਿਆਂ ਵਿੱਚੋਂ ਇੱਕ ਸਨ ਅਤੇ ਈਸਾਈਆਂ ਦੇ ਵੱਡੇ ਬਜ਼ੁਰਗ ਮੰਨੇ ਜਾਂਦੇ ਹਨ।

**ਪੰਜ** - ਕੌਣ ਜਾਣਦਾ ਸੀ ਕਿ ਸਟਾਲਿਨ ਦੀ ਆਪਣੀ ਲੜਕੀ ਸਵੇਤਲਾਨਾ (Svetlana Alliluyena) ਉਸਦੇ ਮਰਨ ਤੋਂ ਬਾਅਦ ਈਸਾਈ ਮਜ਼ਹਬ ਕਬੂਲ ਕਰ ਲਵੇਗੀ। ਸਵੇਤਲਾਨਾ ਸੰਯੁਕਤ ਰਾਸ਼ਟਰ ਦੇ ਸੰਸਾਰ ਤੋਂ ਨਿਰਾਸ਼ ਹੋ ਕੇ ਹਿੰਦੁਸਤਾਨ ਆਈ ਸੀ। ਹੋ ਸਕਦਾ ਸੀ ਕਿ ਉਹ ਕਿਸੇ ਹਿੰਦੁਸਤਾਨੀ ਮਜ਼ਹਬ ਵਿੱਚ ਸ਼ਰਨ ਲੈਂਦੀ। ਪਰ ਸਾਡੇ ਹੁਕਮਰਾਨਾਂ ਦੇ ਲਈ ਉਸਦਾ ਇੱਥੇ ਰਹਿਣਾ ਭਾਰਤ ਰੂਸੀ ਦੋਸਤੀ ਦੇ ਖਿਲਾਫ਼ ਸਾਬਿਤ ਹੋਇਆ। ਅੰਤ ਮਜ਼ਬੂਰ ਹੋ ਕੇ ਉਹ ਯੂਰਪ ਚਲੀ ਗਈ ਅਤੇ ਉੱਥੇ ਉਸਨੇ ਈਸਾਈ ਧਰਮ ਨੂੰ ਅਪਣਾ ਲਿਆ।

ਸਵੇਤਲਾਨਾ ਆਪਣੀ ਕਿਤਾਬ (Only One Year) "ਸਿਰਫ਼ ਇਕ ਸਾਲ"ਵਿੱਚ ਲਿਖਦੀ ਹੈ ਕਿ ਮੈਂ ਮਾਸਕੋ ਵਿੱਚ ਹੀ ਅਸੰਤੁਸ਼ਟ ਸੀ ਅਤੇ ਆਪਣੇ ਹਿਰਦੇ ਦੀ ਸ਼ਾਂਤੀ ਲਈ ਕੋਈ ਚੀਜ਼ ਲੱਭ ਰਹੀ ਸੀ। ਉਹ ਚੀਜ਼ ਮੈਨੂੰ ਬਾਈਬਲ ਦੇ ਇੰਨਾਂ ਵਾਕਾਂ ਵਿੱਚੋਂ ਮਿਲ ਗਈ:

1. ਖੁਦਾਬੰਦ ਮੇਰੀ ਰੋਸ਼ਨੀ ਅਤੇ ਮੇਰੀ ਨਿਜਾਤ (ਮੁਕਤੀ) ਹੈ, ਮੈਨੂੰ ਕਿਸ ਦਾ ਖ਼ੌਫ?
2. ਖੁਦਾਬੰਦ ਮੇਰੀ ਜ਼ਿੰਦਗੀ ਦਾ ਸੱਚਾ-ਸਿੱਧਾ ਮਾਰਗ ਹੈ, ਮੈਨੂੰ ਕਿਸਦਾ ਡਰ ਹੈ।
3. ਚਾਹੇ ਮੇਰੇ ਖਿਲਾਫ ਲਸ਼ਕਰ ਨੇ ਖੇਮੇ ਲਏ ਹੋਏ ਹਨ, ਮੇਰਾ ਦਿਲ ਨਹੀਂ ਡਰੇਗਾ।
4. ਚਾਹੇ ਮੇਰੇ ਮੁਕਾਬਲੇ ਵਿੱਚ ਜੰਗ ਜਾਰੀ ਹੋਵੇ।
5. ਤਾਂ ਵੀ ਮੈਂ ਖਾਤਿਰ ਜਮਾਂ (ਨਿਸ਼ਚਿੰਤ) ਰਹੂੰਗਾ, ਜ਼ਬੂਰ:27

ਛੇ - ਅੱਜ ਦੇ ਰੂਸ ਵਿੱਚ ਇਸ ਮਾਨਵ-ਬਿਰਤੀ ਦੇ ਉਭਰਨ ਦੀਆਂ ਬਹੁਤਮਿਸਾਲਾਂ ਮਿਲ ਰਹੀਆਂ ਹਨ। ਸੋਲਿਜ ਨਿਤੀਸਨ ਅਤੇ ਸਖਾਰੋਫ ਇਸ ਰੂਹਾਨੀ ਕਸ਼ਮਕਸ਼ ਦੀ ਇੱਕ ਮਿਸਾਲ ਹੈ। ਸੋਲਿਜ ਨਿਤੀਸਨ ਨੂੰ ਜੇਕਰ ਨੋਬਲ

ਪੁਰਸਕਾਰ ਹਾਸਲ ਕਰਨ ਦੀ ਇਜਾਜ਼ਤ ਮਿਲੀ ਹੁੰਦੀ ਤਾਂ ਉਹ ਉਸ ਰਕਮ ਨੂੰ ਰੂਸੀ ਅਬਾਸ ਦੇ ਲਈ ਇੱਕ ਗਿਰਜਾਘਰ ਦੇ ਨਿਰਮਾਣ ਵਿੱਚ ਖਰਚ ਕਰਦੀ.ਸੋਲਿਜਨਿਤੀਸਨ ਦੇ ਇੱਕ ਕਰੀਬੀ ਦੋਸਤ ਬੇਲਤਰੀ ਪੰਨੀ ਨੇ ਪੁੱਛਿਆ ਕਿ ਰੂਸੀ ਸਲਤਨਤ ਦਾ ਸਭ ਤੋਂ ਕਮਜ਼ੋਰ ਪਹਿਲੂ ਕੀ ਹੈ ਤਾਂ ਉਸਨੇ ਕਿਸੇ ਸੰਕੋਚ ਤੋਂ ਬਿਨਾਂ ਜਵਾਬ ਦਿੱਤਾ,

"The hundred of ordinary people for moral and spiritual truth.”

“ਆਮ ਇਨਸਾਨ ਦੀ ਇਹ ਭੁੱਖ ਹੈ ਕਿ ਉਹ ਵਿਵਹਾਰਿਕ ਅਤੇ ਆਤਮਿਕ (ਇਖਲਾਕੀ ਅਤੇ ਰੂਹਾਨੀ) ਸੱਚਾਈ ਨੂੰ ਪਾ ਸਕਣ।”

“ਜ਼ੋ ਵਿਅਕਤੀ ਘਮੰਡ ਅਤੇ ਪੂਰਵ ਗ੍ਰਹਿ ਜਿਹੀਆਂ ਭਾਵਨਾਤਮਕ ਉਲਝਣਾਂ ਵਿਚ ਫਸ ਗਿਆ ਹੋਵੇ, ਉਹ ਕਦੇ ਸੱਚਾਈ ਨੂੰ ਦੇਖ ਨਹੀਂ ਸਕਦਾ। ਚਾਹੇ ਉਹ ਕਿੰਨੇ ਵੀ ਖੁੱਲੇ ਰੂਪ ਵਿਚ ਉਸਦੇ ਸਾਹਮਣੇ ਰੱਖ ਦਿੱਤੀ ਗਈ ਹੈ। ਸੱਚਾਈ ਨੂੰ ਪਾਉਣ ਦੇ ਲਈ ਸੱਚਾਈ ਦਾ ਤਲਬਗ਼ਾਰ ਹੋਣਾ ਜ਼ਰੂਰੀ ਹੈ।”

# ਨਮਾਜ਼ ਤੋਂ ਸ਼ੁਰੂਆਤ

ਮੌਲਾਨਾ ਮੁਹੰਮਦ ਅਲੀ ਐਮ.ਏ., (ਕੇਨਟੰਬ) ਆਪਣੀ ਤਫ਼ਸੀਰ (ਕੁਰਆਨ ਦਾ ਟੀਕਾ) ਦੀ ਕਿਤਾਬ ਵਿੱਚ ਲਿਖਦੇ ਹਨ "ਇੱਕ ਵਾਰ ਉਨ੍ਹਾਂ ਦੇ ਆਲੇ-ਦੁਆਲੇ ਬਹੁਤ ਸਾਰੇ ਲੋਕ ਇਕੱਠੇ ਹੋਏ। ਉਨ੍ਹਾਂ ਵਿਚੋਂ ਲਾਲਾ ਲਾਜਪਤ ਰਾਏ ਵੀ ਇਕ ਸਨ। ਉਹ ਗੱਲਾਂ ਹੀ ਗੱਲਾਂ ਵਿਚੋਂ ਕਹਿਣ ਲੱਗੇ, ਮੋਲਵੀ ਸਾਹਬ! ਬਸ ਮੇਰੀ ਸਮਝ ਵਿਚੋਂ ਇੱਕ ਗੱਲ ਨਹੀ ਆਉਂਦੀ ਜਿਸ ਸਮਾਜ ਦੇ ਕੋਲ ਨਮਾਜ਼ ਅਤੇ ਜ਼ਕਾਤ ਜਿਹੀਆਂ ਦੋ ਬੇਮਿਸਾਲ ਸੰਸਥਾਵਾਂ ਹੋਣ। ਉਹ ਕੌਮ ਕਿਉਂ ਜਲੀਲ-ਓ-ਖਵਾਰ ਹੈ।"

(ਕੁਰਆਨੀ ਦਾਵਤ-ਏ-ਇਨਕਲਾਬ, 1951, ਮਕਤਬਾ ਸ਼ਊਰ-ਏ-ਅਦਬ ਲਾਹੋਰ, ਪੰਨਾ. 316)

ਨਮਾਜ਼ ਅੱਲਾਹ ਦੇ ਅੱਗੇ ਆਪਣੇ ਆਪ ਨੂੰ ਝੁਕਾ ਦੇਣ ਦਾ ਨਾਂ ਹੈ ਅਤੇ ਜ਼ਕਾਤ ਦਾ ਭਾਵ ਹੈ ਅੱਲਾਹ ਦੀ ਰਾਹ ਵਿੱਚ ਆਪਣੇ ਮਾਲ ਨੂੰ ਕੁਰਬਾਨ ਕਰਨਾ ਹੈ। ਜੋ ਇਨ੍ਹਾਂ ਇਬਾਦਤਾਂ ਨੂੰ ਹਕੀਕੀ ਤੌਰ ਤੇ ਆਪਣੀ ਜ਼ਿੰਦਗੀ ਵਿੱਚ ਸ਼ਾਮਲ ਕਰਦੇ ਹਨ, ਅੱਲਾਹ ਉਨ੍ਹਾਂ ਤੋਂ ਖੁਸ਼ ਹੋ ਜਾਂਦਾ ਹੈ ਅਤੇ ਉਨ੍ਹਾਂ ਨੂੰ ਸਥਾਈ ਜੰਨਤ ਵਿਚ ਜਗ੍ਹਾ ਦਿੰਦਾ ਹੈ।

ਇਹ ਨਮਾਜ਼ ਅਤੇ ਜ਼ਕਾਤ ਦਾ ਆਖ਼ਰਤ ਵਾਲਾ ਪਹਿਲੂ ਹੈ ਅਤੇ ਇਹੀ ਉਨ੍ਹਾਂ ਦਾ ਅਸਲ ਮਕਸਦ ਹੈ। ਜਦ ਕਿ ਇਨ੍ਹਾਂ ਇਬਾਦਤਾਂ ਦੇ ਜ਼ਬਰਦਸਤ ਸੰਸਾਰਕ ਫਾਇਦੇ ਵੀ ਹਨ। ਨਮਾਜ਼ ਜੇਕਰ ਸਹੀ ਬਿਬੇਕਸ਼ੀਲਤਾ ਦੇ ਨਾਲ ਕਾਇਮ ਕੀਤੀ ਜਾਵੇ ਤਾਂ ਉਹ ਸਾਰੇ ਮੁਸਲਮਾਨਾਂ ਨੂੰ ਇੱਕ ਕੇਂਦਰ 'ਤੇ ਸੰਗਠਿਤ ਕਰ ਦਿੰਦੀ ਹੈ ਅਤੇ ਸੰਗਠਨ ਬੇਸ਼ੱਕ ਕਿਸੇ ਕੌਮ ਜਾਂ ਸਮੁਦਾਇ ਦੀ ਸਭ ਤੋਂ ਵੱਡੀ ਤਾਕਤ ਹੈ।ਜ਼ਕਾਤ ਵਿਆਪਕ ਪ੍ਰਕਾਰ ਦਾ ਸਮਾਜਿਕ ਬੀਮਾ ਹੈ। ਕਿਸੇ ਮੁਸਲਿਮ ਸਮੂਹ ਵਿੱਚ ਜ਼ਕਾਤ ਦੀ ਵਿਵਸਥਾ ਜੇਕਰ ਪੂਰੀ ਤਰ੍ਹਾਂ ਕਾਇਮ ਹੋ ਜਾਏ ਤਾਂ ਉਸਦੇ ਅੰਦਰੋਂ ਇਹ ਮਸਲਾ ਸਿਰੇ ਤੋਂ ਖ਼ਤਮ ਹੋ ਜਾਂਦਾ ਹੈ ਕਿ ਉਸ ਦੇ ਕੁਝ ਲੋਕ ਆਰਥਕ ਅਭਾਵ ਵਿੱਚ ਆਪਣੇ ਲਈ ਇੱਕ ਭਰੋਸੇਯੋਗ ਆਰਥਿਕ ਆਧਾਰ ਨਾ ਪਾ ਸਕਣ। ਜ਼ਕਾਤ ਦੀ ਵਿਵਸਥਾ ਇਸ ਗੱਲ ਦੀ ਗਾਰੰਟੀ ਹੈ ਕਿ ਕੌਮ ਦਾ ਸਿਰਫ਼ ਇੱਕ ਹਿੱਸਾ ਖੁਸ਼ਹਾਲ ਨਾ ਹੋਵੇ ਬਲਕਿ ਪੂਰੀ ਕੌਮ ਸਮੂਹਿਕ ਹੈਸੀਅਤ ਨਾਲ ਤਰੱਕੀ ਕਰੇ।

ਨਮਾਜ਼ ਅਤੇ ਜ਼ਕਾਤ ਦੁਨਿਆਵੀਂ ਇਤਬਾਰ ਤੋਂ ਇੱਤਿਹਾਦ (ਏਕਤਾ) ਅਤੇ ਸਮਰਿਧੀ ਦਾ ਪ੍ਰਤੀਕ ਹਨ। ਇਹ ਦੋਵੇਂ ਚੀਜ਼ਾਂ ਜਿਸ ਕੌਮ ਵਿਚ ਪੈਦਾ ਹੋ ਜਾਣ। ਉਹ ਕੌਮ ਬਿਨਾ ਕਿਸੇ ਸ਼ੰਕ ਦੇ ਸਨਮਾਨ ਅਤੇ ਉੱਚਾਈ ਪ੍ਰਾਪਤ ਕਰੇਗੀ। ਕੋਈ ਉਸ ਦੀ ਕਾਮਯਾਬੀ ਨੂੰ ਰੋਕ ਨਹੀਂ ਸਕਦਾ।

ਨਮਾਜ਼ ਆਦਮੀ ਦੇ ਉੱਪਰ ਖ਼ੁਦਾ ਦੇ ਅਧਿਕਾਰਾਂ ਨੂੰ ਦੱਸਦੀ ਹੈ ਅਤੇ ਜ਼ਕਾਤ ਆਦਮੀ ਦੇ ਉੱਪਰ ਆਦਮੀ ਦੇ ਅਧਿਕਾਰਾਂ ਨੂੰ ਰੇਖਾਂਕਿਤ ਕਰਦੀ ਹੈ। ਖ਼ੁਦਾ ਦਾ ਹੱਕ ਜਾਂ ਅਧਿਕਾਰ ਆਦਮੀ ਦੇ ਉੱਪਰ ਇਹ ਹੈ ਕਿ ਉਹ ਉਸਦੇ ਅੱਗੇ ਝੁਕ ਜਾਏ। ਆਦਮੀ ਦਾ ਹੱਕ ਆਦਮੀ ਦੇ ਉੱਪਰ ਇਹ ਹੈ ਕਿ ਉਹ ਉਸਦਾ ਭਲਾ ਚਾਹੁਣ ਵਾਲਾ ਹੋਵੇ। ਇਹ ਦੋਵੇਂ ਚੀਜ਼ਾਂ ਇੰਨੀਆਂ ਬੁਨਿਆਦੀ ਹਨ ਕਿ ਜੇਕਰ ਉਹ ਕਿਸੇ ਕੌਮ ਦੇ ਲੋਕਾਂ ਵਿੱਚ ਪੈਦਾ ਹੋ ਜਾਵੇ ਤਾਂ ਉਸ ਦੇ ਸਾਰੇ ਮਸਲਿਆਂ ਨੂੰ ਦਰੁਸਤ ਕਰ ਦਿੰਦੀਆਂ ਹਨ। ਖ਼ੁਦਾ ਦੇ ਅੱਗੇ ਝੁਕਣਾ ਸਿਰਫ ਉਸਨੂੰ ਖ਼ੁਦਾ ਦੀ ਨਜ਼ਰ ਵਿੱਚ ਪਿਆਰਾ ਬਣਾਉਣਾ ਹੈ ਅਤੇ ਖ਼ੁਦਾ ਉਸ ’ਤੇ ਆਪਣੀਆਂ ਨਿਆਮਤਾਂ ਅਤੇ ਰਹਿਮਤਾਂ ਦੇ ਦਰਵਾਜੇ ਖੋਲ ਦਿੰਦਾ ਹੈ। ਬਲਕਿ ਇਸ ਦੇ ਨਾਲ ਉਸ ਦੇ ਅੰਦਰ ਉਹ ਵਿਸ਼ੇਸ਼ਤਾਵਾਂ ਪੈਦਾ ਹੁੰਦੀਆਂ ਹਨ ਜੋ ਹਰ ਤਰ੍ਹਾਂ ਦੀ ਦੁਨਿਆਵੀਂ ਤਰੱਕੀ ਦੀ ਗਾਰੰਟੀ ਹੈ। ਖ਼ੁਦਾ ਅੱਗੇ ਝੁਕਣਾ ਆਪਣੇ ਰੱਬ ਸਾਹਮਣੇ ਝੁਕਣਾ ਆਪਣੇ ਬੰਦੇ ਹੋਣ ਦਾ ਇਕਰਾਰ ਹੈ ਅਤੇ ਬੰਦਗੀ ਜਾਂ ਅਬਦੀਯਤ ਦੀ ਚੇਤਨਾ ਜਾਂ ਸਮਝ ਜਿਨਾਂ ਲੋਕਾਂ ਵਿੱਚ ਪੈਦਾ ਹੋ ਜਾਂਦੀ ਹੈ। ਉਨ੍ਹਾਂ ਦਾ ਵਾਸਤਾ ਜਦ ਦੂਸਰੇ ਇਨਸਾਨਾਂ ਨਾਲ ਪੈਂਦਾ ਹੈ ਤਾਂ ਇਹ ਸਮਝੋ ਉੱਥੇ ਸਤਿਕਾਰ, ਬੇਗ਼ਰਜ਼ੀ, ਨਿਆਇ ਪਸੰਦ, ਇਨਸਾਫ਼ ਪਸੰਦੀ ਅਤੇ ਸੱਚਾਈ ਲਈ ਢਾਲ ਬਣ ਕੇ ਪ੍ਰਗਟ ਹੁੰਦੀ ਹੈ। ਇਸੇ ਤਰ੍ਹਾਂ ਜ਼ਕਾਤ ਨਾ ਸਿਰਫ਼ ਬੰਦੇ ਦੇ ਉੱਪਰ ਬੰਦੇ ਦੇ ਹੱਕ ਜਾਂ ਅਧਿਕਾਰ ਨੂੰ ਯਾਦ ਦਿਵਾਉਂਦੀ ਹੈ ਬਲਕਿ ਇਹ ਸਬਕ ਦਿੰਦੀ ਹੈ ਕਿ ਤੁਹਾਡੀ ਇਨਸਾਨੀਅਤ ਉਸ ਵੇਲੇ ਤੱਕ ਸੰਪੂਰਨ ਨਹੀਂ ਹੋ ਸਕਦੀ ਜਦੋਂ ਤੱਕ ਤੁਹਾਡਾ ਇਹ ਹਾਲ ਨਾ ਹੋ ਜਾਵੇ ਕਿ ਆਪਣੇ ਵਿਅਕਤੀਗਤ ਚੀਜ਼ਾਂ ਵਿੱਚੋਂ ਵੀ ਦੂਸਰੇ ਦਾ ਹੱਕ ਸਮਝਣ ਲੱਗ ਜਾਵੋ।

ਨਮਾਜ਼ ਦੇ ਅੰਦਰ ਇੱਕ ਅਜੀਬ ਵਿਸ਼ੇਸ਼ਤਾ ਇਹ ਹੈ ਕਿ ਉਹ ਇਨਸਾਨੀ ਸੁਭਾਅ ਦੀ ਵਿਵਹਾਰਿਕ ਅਭੀਵਿਅਕਤੀ ਹੈ। ਉਸ ਦੀ ਇਸ ਵਿਸ਼ੇਸ਼ਤਾ ਨੇ ਹੈਰਾਨੀਜਨਕ ਤੌਰ ਤੇ ਨਮਾਜ਼ ਦੇ ਅੰਦਰ ਇੱਕ ਦਾਅਵਤੀ ਸਨਮਾਨ ਪੈਦਾ ਕਰ ਦਿੱਤਾ ਹੈ।

ਚਾਰ ਸਾਲ ਪਹਿਲਾਂ ਦੀ ਗੱਲ ਹੈ ਮੈਂ ਆਪਣੀ ਕਿਤਾਬ "ਅਲ ਇਸਲਾਮ" ਦੀ ਤਰਤੀਬ ਦੇ ਦੌਰਾਨ ਇੱਕ ਸਵਾਲ ਤੋਂ ਪ੍ਰੇਸ਼ਾਨ ਸੀ। "ਮੌਜ਼ੂਦਾ ਜ਼ਮਾਨਾ, ਅਨੁਭਵਾਂ ਅਤੇ ਖੋਜ ਦਾ ਜ਼ਮਾਨਾ ਹੈ। ਅਜੋਕਾ ਇਨਸਾਨ ਜੇ ਮੈਨੂੰ ਪੁੱਛੇ ਕਿ ਇਸਲਾਮ ਦੀ ਸੱਚਾਈ ਨੂੰ ਅਸੀਂ ਅਨੁਭਵ ਦੇ ਤੌਰ ਤੇ ਜਾਣ ਸਕਦੇ ਹਾਂ। ਤਾਂ ਮੇਰਾ ਜਵਾਬ ਕੀ ਹੋਏਗਾ।" ਇਸ ਸਮੇਂ ਵਿੱਚ 13-14 ਜੁਲਾਈ 1974 ਅੱਧੀ ਰਾਤ ਨੂੰ ਮੈਂ ਦਿੱਲੀ ਵਿਚ ਸੁਪਨਾ ਦੇਖਿਆ ਕਿ ਮੈਂ ਕੁਝ ਅਣਜਾਣ ਮੁਸਲਮਾਨਾਂ ਦੇ ਨਾਲ ਹਾਂ ਅਤੇ ਉਨ੍ਹਾਂ ਨੂੰ ਇਸਲਾਮ ਦੀਆਂ ਗੱਲਾਂ ਦੱਸ ਰਿਹਾ ਹਾਂ। ਇਹ ਸ਼ਾਇਦ ਯੂਰਪ ਦੇ ਕੁਝ ਲੋਕ ਸਨ ਅਤੇ ਮੈਨੂੰ ਠੀਕ ਇਹੀ ਸਵਾਲ ਕਰ ਰਹੇ ਸੀ। ਅਜੀਬ ਗੱਲ ਇਹ ਹੈ ਕਿ ਉਹ ਸਵਾਲ ਜਿਸ ਨੂੰ ਮੈਂ ਜਾਗਦੇ ਹੁੰਦੇ ਹੱਲ ਨਹੀਂ ਕਰ ਸਕਦਾ ਸੀ, ਅੱਲਾਹ ਤਾਅਲਾ ਨੇ ਸੁਪਨੇ ਦੀ ਹਾਲਤ ਵਿੱਚ ਉਸਨੂੰ ਖੋਲ ਦਿੱਤਾ। ਮੈਂ ਦੇਖਿਆ ਕਿ ਮੈਂ ਉਸ ਸਵਾਲ ਦੇ ਜਵਾਬ ਵਿੱਚ ਉਨ੍ਹਾਂ ਨੂੰ ਪੂਰੇ ਵਿਸ਼ਵਾਸ ਨਾਲ ਕਹਿ ਰਿਹਾ ਹਾਂ, "ਇਸਲਾਮ ਦੀ ਅਨੁਭਵ ਦੇ ਅਧਾਰਿਤ ਅਜਮਾਇਸ਼ ਸੰਭਵ ਹੈ ਅਤੇ ਉਸਦਾ ਇੱਕ ਸਵਰੂਪ ਇਹ ਹੈ ਕਿ ਤੁਸੀਂ ਨਮਾਜ਼ ਦਾ ਤਜ਼ਰਬਾ (ਅਨੁਭਵ) ਕਰੋ। ਸੰਬੋਧਿਤ ਦੇ ਮੱਦੇ ਨਜ਼ਰ ਸੁਪਨੇ ਦੀ ਇਹ ਗੱਲਬਾਤ ਅੰਗਰੇਜ਼ੀ ਵਿੱਚ ਹੋ ਰਹੀ ਸੀ। ਮੇਰੀ ਨੀਂਦ ਖੁੱਲੀ ਤਾਂ ਆਪਣਾ ਇੱਕ ਵਾਕ ਮੈਨੂੰ ਹੂ-ਬ-ਹੂ ਯਾਦ ਸੀ: Without being a Muslim. You can experience. ਮੈਂ ਉਨ੍ਹਾਂ ਨੂੰ ਕਿਹਾ ਸੀ (ਮੁਸਲਮਾਨ ਨਾ ਹੁੰਦੇ ਹੋਏ ਤੁਸੀਂ ਨਮਾਜ਼ ਦਾ ਤਜ਼ਰਬਾ ਕਰ ਸਕਦੇ ਹੋ) ਜਿੱਥੇ ਤੱਕ ਯਾਦ ਆਉਂਦਾ ਹੈ, ਉਸ ਤੋਂ ਬਾਅਦ ਉਨ੍ਹਾਂ ਲੋਕਾਂ ਨੇ ਵਜੂ ਕੀਤਾ ਅਤੇ ਮੇਰੇ ਨਾਲ ਨਮਾਜ਼ ਪੜ੍ਹੀ। ਨਮਾਜ਼ ਦਾ ਇਹ 'ਅਨੁਭਵ' ਉਨ੍ਹਾਂ ਲਈ ਇੰਨ੍ਹਾਂ ਪ੍ਰਭਾਵਸ਼ਾਲੀ ਹੋਇਆ ਕਿ ਉਸ ਤੋਂ ਬਾਅਦ ਉਨ੍ਹਾਂ ਨੇ ਇਸਲਾਮ ਕਬੂਲ ਕਰ ਲਿਆ।"

ਇਤਿਹਾਸ ਵਿਚ ਇਸ ਦੀਆਂ ਬਹੁਤ ਸਾਰੀਆਂ ਮਿਸਾਲਾਂ ਮੌਜੂਦ ਹਨ ਕਿ ਲੋਕ ਸਿਰਫ਼ ਨਮਾਜ਼ ਨੂੰ ਦੇਖ ਕੇ ਮੁਸਲਮਾਨ ਹੋ ਗਏ ਹੋਣ। ਕਿਹਾ ਜਾਂਦਾ ਹੈ ਕਿ ਹਿੰਦਾ ਜਿਗਰਖਵਾਰ (ਹਿੰਦਾ, ਅਬੂ ਸੁਫ਼ਿਆਨ ਦੀ ਪਤਨੀ ਜਿਸ ਨੇ ਹਜ਼ਰਤ ਮੁਹੰਮਦ ਦੇ ਚਾਚਾ ਹਜ਼ਰਤ ਹਮਜ਼ਾ ਦਾ ਕਲੀਜਾ ਖਾਣ ਦੀ ਕੋਸ਼ਿਸ਼ ਕੀਤੀ ਸੀ) ਦੇ ਇਸਲਾਮ ਤੋਂ ਪ੍ਰਭਾਵਿਤ ਹੋਣ ਦਾ ਕਾਰਨ ਨਮਾਜ਼ ਹੀ ਸੀ। ਮੁਸਲਮਾਨ ਜਦੋਂ ਮੱਕੇ ਵਿਚ ਜਿੱਤ ਪ੍ਰਾਪਤ ਕਰਨ ਤੋਂ ਬਾਅਦ ਦਾਖ਼ਲ ਹੋਏ ਤਾਂ ਉਨ੍ਹਾਂ ਨੇ ਉੱਥੇ ਜ਼ੁਲਮ ਅਤੇ ਘਮੰਡ ਦਾ ਪ੍ਰਦਰਸ਼ਨ ਨਹੀਂ ਕੀਤਾ। ਬਲਕਿ ਮਸਜਿਦ ਵਿੱਚ ਜਾ ਕੇ ਅੱਲਾਹ ਦੇ ਸਾਹਮਣੇ ਆਪਣੀ ਨਿਮਰਤਾ ਅਤੇ ਬੰਦਗ਼ੀ ਦਾ

ਇਕਰਾਰ ਕੀਤਾ। ਇਬਨ-ਏ-ਮੰਦਾ ਨੇ ਰਵਾਇਤ ਕੀਤਾ ਹੈ ਕਿ ਹਿੰਦਾ ਨੇ ਆਪਣੇ ਪਤੀ ਅਬੂਸੂਫ਼ੀਆਨ ਨੂੰ ਕਿਹਾ ਕਿ ਮੈਂ ਇਸਲਾਮ ਕਬੂਲ ਕਰਨਾ ਚਾਹੁੰਦੀ ਹਾਂ, ਅਬੂਸੂਫ਼ੀਆਨ ਨੇ ਕਿਹਾ ਕਿ ਤੂੰ ਅਜੇ ਕੱਲ ਤੱਕ ਇਸਲਾਮ ਦੀ ਸਖ਼ਤ ਵਿਰੋਧੀ ਸੀ, ਉਸ ਨੇ ਜਵਾਬ ਦਿੱਤਾ 'ਹਾਂ, ਪਰ ਰਾਤ ਨੂੰ ਜੋ ਦ੍ਰਿਸ਼ ਦੇਖਿਆ ਉਸ ਨੇ ਮੇਰੇ ਮਨ ਨੂੰ ਬਿਲਕੁਲ ਬਦਲ ਦਿੱਤਾ ਹੈ।

ਖੁਦਾ ਦੀ ਕਸਮ ਅੱਜ ਦੀ ਰਾਤ ਤੋਂ ਪਹਿਲਾਂ ਮੈਂ ਕਦੀ ਨਹੀਂ ਦੇਖਿਆ ਕਿ ਇਸ ਮਸਜਿਦ ਵਿੱਚ ਇਬਾਦਤ ਇਸ ਤਰ੍ਹਾਂ ਕੀਤੀ ਗਈ ਹੋਵੇ, ਜਿਵੇਂ ਕਿ ਉਸ ਦੀ ਇਬਾਦਤ ਕਰਨ ਦਾ ਹੱਕ ਹੈ। ਖੁਦਾ ਦੀ ਕਸਮ ਇਹ ਲੋਕ ਸਾਰੀ ਰਾਤ ਨਮਾਜ਼ ਪੜ੍ਹਦੇ ਰਹੇ ਉਨ੍ਹਾਂ ਨੇ ਕਿਆਮ (ਖੜੇ ਹੋਣ) ਰਕੂਆ (ਝੁੱਕਣਾ) ਅਤੇ ਸਜੂਦ (ਸਜਦਾ) ਵਿੱਚ ਰਾਤ ਗੁਜ਼ਾਰ ਦਿੱਤੀ।

ਅਫ਼ਰੀਕਾ ਦਾ ਇਤਿਹਾਸ ਦਾ ਇਕ ਵਿਆਖਿਆਕਾਰ ਲਿਖਦਾ ਹੈ- "ਮੱਧ ਅਫਰੀਕਾ ਵਿੱਚ ਇਸਲਾਮ ਦਾ ਪ੍ਰਸਾਰ ਬਹੁਤ ਵੱਡੀ ਹੱਦ ਤੱਕ ਯਾਤਰੀਆਂ ਅਤੇ ਅਰਬ ਵਪਾਰੀਆਂ ਦੇ ਰਾਹੀਂ ਹੋਇਆ। ਉਨ੍ਹਾਂ ਦਾ ਸਭ ਤੋਂ ਵੱਡਾ ਚਮਤਕਾਰ ਜਿਸ ਤੋਂ ਅਫ਼ਰੀਕਾ ਵਿੱਚ ਇਸਲਾਮ ਫੈਲਿਆ, ਨਮਾਜ਼ ਸੀ। ਇੱਥੇ ਇਹ ਲੋਕ ਇੱਕ ਇਮਾਮ ਦੇ ਪਿੱਛੇ ਇੱਕ ਲਾਈਨ ਵਿੱਚ ਖੜੇ ਹੋਏ ਅਤੇ ਉਨ੍ਹਾਂ ਦੇ ਚਿਹਰੇ ਉੱਤੇ ਖੁਦਾ ਦਾ ਡਰ ਜ਼ਾਹਿਰ ਹੋਇਆ, ਦੇਖਣ ਵਾਲੇ ਹੈਰਾਨ ਹੋ ਕੇ ਰਹਿ ਗਏ। ਲੋਕ ਇੱਕ ਪਾਸੇ ਆਪਣੀ ਘਟੀਆ ਬੁੱਤ-ਪ੍ਰਸਤੀ 'ਤੇ ਪਛਤਾਏ, ਦੂਸਰੇ ਪਾਸੇ ਇਸਲਾਮੀ ਇਬਾਦਤ ਨੇ ਉਨ੍ਹਾਂ ਨੂੰ ਆਪਣੇ ਵੱਲ ਖਿੱਚਿਆ ਨਤੀਜਾ ਇਹ ਹੋਇਆ ਕਿ ਸਿਰਫ ਨਮਾਜ਼ ਨੇ ਮੱਧ ਅਫਰੀਕਾ ਦੀ ਅਕਸਰ ਅਬਾਦੀ ਨੂੰ ਇਸਲਾਮ ਵਿੱਚ ਦਾਖਲ ਕਰ ਲਿਆ ।(Winwood Reade, Martyardom of Man, Page. 32)

ਸ਼ਾਹਜਹਾਂ ਦੇ ਜ਼ਮਾਨੇ ਵਿੱਚ ਮੰਗੋਲਾਂ ਤੋਂ ਮੁਗ਼ਲ ਸਲਤਨਤ ਦਾ ਮੁਕਾਬਲਾ ਸਾਹਮਣੇ ਆਇਆ। ਔਰੰਗਜ਼ੇਬ ਉਸ ਵੇਲੇ ਸ਼ਹਿਜਾਦਾ ਸੀ। ਉਸ ਨੂੰ ਯੁੱਧ ਲਈ ਭੇਜਿਆ ਗਿਆ। ਉਸ ਨੇ ਮੰਗੋਲਾਂ ਨੂੰ ਸਿਕੀਯਾਂਗ ਤੱਕ ਧੱਕ ਦਿੱਤਾ। ਕਿਹਾ ਜਾਂਦਾ ਹੈ ਕਿ ਜਿਸ ਵੇਲੇ ਔਰੰਗਜੇਬ ਅਤੇ ਜੈ ਸਿੰਘ ਦੀਆਂ ਫੌਜਾਂ ਸਿੱਕੀਯਾਂਗ ਦੇ ਰੇਤਲੇ ਮੈਦਾਨਾਂ ਵਿਚ ਯੁੱਧ ਕਰ ਰਹੀਆਂ ਸਨ। ਜ਼ੁਹਰ ਦੀ ਨਮਾਜ਼ ਦਾ ਵਖ਼ਤ ਆ ਗਿਆ। ਔਰੰਗਜ਼ੇਬ ਘੋੜੇ ਤੋਂ ਉੱਤਰ

ਗਿਆ ਅਤੇ ਮੈਦਾਨੇ ਜੰਗ ਵਿੱਚ ਰੁਮਾਲ ਵਿਛਾ ਕੇ ਨਮਾਜ਼ ਅਦਾ ਕਰਨ ਲੱਗਿਆ। ਮੰਗੋਲਾਂ ਨੇ ਦੇਖਿਆ ਕਿ ਬਾਦਸ਼ਾਹ ਦੰਡ ਬੈਠਕਾਂ ਦੀ ਤਰ੍ਹਾਂ ਕੁਝ ਕਰ ਰਿਹਾ ਹੈ। ਉਨ੍ਹਾਂ ਨੂੰ ਇਸ ਕੰਮ ਤੇ ਬਹੁਤ ਹੈਰਾਨੀ ਹੋਈ। ਨਮਾਜ਼ ਦੇ ਅਦਾਬ ਨੂੰ ਨੇੜੇ ਤੋਂ ਦੇਖਣ ਲਈ ਜੰਗ ਰੋਕ ਦਿੱਤੀ ਅਤੇ ਔਰੰਗਜ਼ੇਬ ਨੂੰ ਘੇਰ ਲਿਆ। ਉਹ ਅਰਾਮ ਨਾਲ ਨਮਾਜ਼ ਪੜ੍ਹ ਰਿਹਾ ਸੀ। ਮੰਗੋਲ ਚਾਰੇ ਪਾਸੋਂ ਘੇਰ ਕੇ ਹੈਰਾਨੀ ਨਾਲ ਉਸਦੀਆਂ ਇੱਕ-ਇੱਕ ਹਰਕਤਾਂ ਦੇਖ ਰਹੇ ਸਨ। ਜਦੋਂ ਬਾਦਸ਼ਾਹ ਨੇ ਸਲਾਮ ਕੀਤਾ ਤਾਂ ਮੰਗੋਲਾਂ ਨੇ ਪੁੱਛਿਆ ਕਿ ਇਹ ਤੁਸੀਂ ਕੀ ਕਰ ਰਹੇ ਸੀ। ਔਰੰਗਜ਼ੇਬ ਨੇ ਜਵਾਬ ਦਿੱਤਾ, ਮੈਂ ਉਸ ਖੁਦਾ ਦੀ ਇਬਾਦਤ ਕਰ ਰਿਹਾ ਸੀ, ਜਿਹੜਾ ਸਭ ਤੋਂ ਵੱਡਾ ਅਤੇ ਸਭ ਤੋਂ ਜ਼ਿਆਦਾ ਮਿਹਰਬਾਨ ਹੈ।

ਬਾਦਸ਼ਾਹ ਦਾ ਇਹ ਜਵਾਬ ਸੁਣ ਕੇ ਮੰਗੋਲ ਕੰਬ ਉੱਠੇ, ਉਨ੍ਹਾਂ ਦਾ ਹੌਂਸਲਾ ਢਹਿ ਗਿਆ। ਉਨ੍ਹਾਂ ਨੇ ਇਹ ਸੋਚ ਕੇ ਹਥਿਆਰ ਸੁੱਟ ਦਿੱਤੇ ਕਿ ਇਹੋ ਜਿਹੇ ਬਹਾਦਰ ਇਨਸਾਨ ਨੂੰ ਹਰਾਉਣਾ ਸੰਭਵ ਨਹੀਂ ਹੈ। ਇਹ 1647 ਈ. ਦੀ ਗੱਲ ਹੈ।

ਮੁਹੰਮਦ ਹੁਸੈਨ ਹੇਕਲ (ਸਾਬਕਾ ਸੰਪਾਦਕ ਅਲ ਇਕਰਾਮ) ਨੇ ਲਿਖਿਆ ਹੈ ਕਿ ਜਮਾਲ ਅਬਦੁਲ ਨਾਸਿਰ ਜਦੋਂ ਪਹਿਲੀ ਵਾਰ ਰੂਸ ਗਏ ਤਾਂ ਉਸ ਸਮੇਂ ਦੇ ਪ੍ਰਧਾਨ ਮੰਤਰੀ ਖਰੁਸ਼ਚੋਫ਼ ਨੇ ਗੱਲਬਾਤ ਦੇ ਦੌਰਾਨ ਨਮਾਜ਼ ਵਿੱਚ ਬੜੀ ਦਿਲਚਸਪੀ ਦਾ ਇਜ਼ਹਾਰ ਕੀਤਾ। ਇਹ 29 ਅਪ੍ਰੈਲ 1957 ਦੀ ਘਟਨਾ ਹੈ।

"ਖਰੁਸ਼ਚੋਫ਼ ਨੂੰ ਮੁਸਲਮਾਨਾਂ ਦੇ ਨਮਾਜ਼ ਪੜ੍ਹਨ ਦੇ ਦ੍ਰਿਸ਼ ਦੇਖਣ ਦਾ ਬਹੁਤ ਸ਼ੌਂਕ ਸੀ। ਜਦੋਂ ਖਰੁਸ਼ਚੋਫ਼ ਦੇ ਘਰ ਦੁਪਹਿਰ ਦਾ ਭੋਜਨ ਖਾਣ ਤੋਂ ਬਾਅਦ ਰਾਸ਼ਟਰਪਤੀ ਨਾਸਿਰ ਜ਼ੁਹਰ ਦੀ ਨਮਾਜ਼ ਦੇ ਲਈ ਮਾਸਕੋ ਦੀ ਮਸਜਿਦ ਜਾਣ ਲੱਗੇ ਤਾਂ ਖਰੁਸ਼ਚੋਫ਼ ਨੇ ਸਵਾਲਾਂ ਦੀ ਝੜੀ ਲਾ ਦਿੱਤੀ ਨਾਸਿਰ ਜਿੰਨੀ ਦੇਰ ਵਜ਼ੂ ਕਰਦੇ ਰਹੇ, ਖਰੁਸ਼ਚੋਫ਼ ਆਪ ਤੌਲੀਆ ਲੈ ਕੇ ਖੜ੍ਹਾ ਰਿਹਾ। ਉਸਨੇ ਬਹੁਤ ਆਸਥਾ ਅਤੇ ਆਦਰ ਦਾ ਪ੍ਰਦਰਸ਼ਨ ਕੀਤਾ।

ਇਲਮੁਲ ਇਨਸਾਨ (ਮਾਨਵ-ਵਿਗਿਆਨ) ਤੇ ਆਧੁਨਿਕ ਸੋਚ ਤੋਂ ਸਾਬਤ ਹੋਇਆ ਹੈ ਕਿ ਰੱਬ ਦੀ ਪੂਜਾ ਦਾ ਜਜ਼ਬਾ ਇੱਕ ਸੁਭਾਵਿਕ ਜਜ਼ਬਾ ਹੈ। ਜਿਹੜਾ ਹਰ ਇਨਸਾਨ ਦੇ ਅੰਦਰ ਪੈਦਾਇਸ਼ੀ ਤੌਰ ਤੇ ਮੌਜੂਦ ਰਹਿੰਦਾ ਹੈ। ਕੋਈ ਵੀ ਚੀਜ਼ ਉਸਨੂੰ ਖ਼ਤਮ ਨਹੀਂ ਕਰ ਸਕਦੀ। ਨਮਾਜ਼ ਇਸੇ ਸੁਭਾਵਿਕ ਜਜ਼ਬੇ ਦੀ ਅਭੀਵਿਅਕਤੀ ਦਾ ਸੁਭਾਵਿਕ ਤਰੀਕਾ ਹੈ। ਅਜਿਹਾ ਮਾਲੂਮ ਹੁੰਦਾ ਹੈ ਕਿ ਨਮਾਜ਼ ਦੇ ਅਦਾਬ ਅਤੇ ਤਰੀਕਿਆਂ ਵਿੱਚ

ਇਹ ਸੁਭਾਵਿਕ ਤਕਾਜ਼ਾ ਇਸ ਤਰ੍ਹਾਂ ਸਿਮਟ ਗਿਆ ਹੈ ਕਿ ਨਮਾਜ਼ ਵਿਚ ਰੱਬ ਤੇ ਇਨਸਾਨ ਵਿਚ ਵਿਸ਼ੇਸ਼ ਸਬੰਧ ਪੈਦਾ ਹੋ ਗਿਆ ਹੈ। ਨਮਾਜ਼ ਮਾਨਵੀ ਸੁਭਾਅ ਦੀ ਪ੍ਰਗਟਾਵਾ ਬਣ ਗਈ ਹੈ। ਜੂਨ 1976 ਈ. ਵਿੱਚ ਇੱਕ ਵਾਰ ਮੈਨੂੰ ਇੱਕ ਗੈਰ-ਮੁਸਲਿਮ ਦੇ ਮਕਾਨ ’ਤੇ ਨਮਾਜ਼ ਅਦਾ ਕਰਨ ਦਾ ਮੌਕਾ ਮਿਲਿਆ ਅਸੀਂ ਦੋ ਵਿਅਕਤੀ ਸੀ। ਜਦੋਂ ਤੱਕ ਅਸੀਂ ਨਮਾਜ਼ ਪੜਦੇ ਰਹੇ ਛੇ ਲੋਕਾਂ ਦਾ ਪੂਰਾ ਪਰਿਵਾਰ ਲਗਾਤਾਰ ਦੇਖਦਾ ਰਿਹਾ। ਨਮਾਜ਼ ਖ਼ਤਮ ਹੋਣ ਤੋਂ ਬਾਅਦ ਘਰ ਦੇ ਮਾਲਕ ਨੇ ਕਿਹਾ, “ਤੁਹਾਡੀ ਨਮਾਜ਼ ਨੂੰ ਦੇਖ ਕੇ ਮੇਰੇ ਮੱਥੇ ਤੇ ਪਸੀਨਾ ਆ ਗਿਆ। ਜੀਅ ਕਰਦਾ ਹੈ ਕਿ ਮੈਂ ਉਸ ਵਿੱਚ ਸ਼ਰੀਕ ਹੋ ਜਾਵਾਂ।” ਇਸ ਤਰ੍ਹਾਂ ਦਾ ਅਨੁਭਵ ਮੈਨੂੰ ਆਪਣੀ ਜ਼ਿੰਦਗੀ ਵਿਚ ਕਈ ਵਾਰ ਦੇਖਣ ਨੂੰ ਮਿਲਿਆ।

ਸਾਡੀ ਇਹ ਲਾਜ਼ਮੀ ਜ਼ਿੰਮੇਵਾਰੀ ਹੈ ਕਿ ਅਸੀਂ ਅੱਲਾਹ ਦੇ ਦੀਨ ਨੂੰ ਉਸਦੇ ਸਾਰੇ ਬੰਦਿਆਂ ਤੱਕ ਪਹੁੰਚਾਈਏ। ਇਸ ਸਿਲਸਿਲੇ ਵਿਚ ਇੱਕ ਸਵਾਲ ਇਹ ਹੈ ਕਿ ਉਸਦੇ ਆਰੰਭ ਦੀ ਵਿਵਹਾਰਕ ਸ਼ਕਲ ਕੀ ਹੋਵੇ। ਦੀਨ ਨੂੰ ਉਨ੍ਹਾਂ ਦੇ ਲਈ ਬਹਿਸ ਦਾ ਵਿਸ਼ਾ ਕਿਸ ਤਰ੍ਹਾਂ ਬਣਾਇਆ ਜਾਵੇ। ਮੌਜੂਦਾ ਹਾਲਾਤਾਂ ਵਿੱਚ ਇਸਦੀ ਇੱਕ ਕਰਮ ਰੂਪੀ ਸੂਰਤ ਨਮਾਜ਼ ਨਜ਼ਰ ਆਉਂਦੀ ਹੈ। ਇਹ ਸਹੀ ਹੈ ਕਿ ਨਮਾਜ਼ ਦੀ ਊਠਕ-ਬੈਠਕ ਕੁਝ ਲੋਕਾਂ ਨੂੰ ਅਜੀਬ ਜਿਹੀ ਲਗਦੀ ਹੈ ਜਿਵੇਂ ਕਿ ਮੱਕੇ ਵਿਚ ਅਬੂ ਤਾਲਿਬ ਦੇ ਨਾਲ ਪੇਸ਼ ਆਇਆ ਸੀ। ਪਰ ਇਹ ਵੀ ਘਟਨਾ ਹੈ ਕਿ ਉਨ੍ਹਾਂ ਦੇ ਸਾਹਿਬਜ਼ਾਦੇ ਅਲੀ-ਬਿਨ-ਅਬੂ-ਤਾਲਿਬ ਸ਼ੁਰੂ ਵਿਚ ਨਮਾਜ਼ ਨੂੰ ਹੀ ਦੇਖ ਕੇ ਇਸਲਾਮ ਤੋਂ ਪ੍ਰਭਾਵਿਤ ਹੋਏ ਸੀ ਅਤੇ ਫਿਰ ਇਸਲਾਮ ਦੇ ਸਭ ਤੋਂ ਵੱਡੇ ਬਹਾਦਰ ਪੈਰੋਕਾਰ ਸਾਬਤ ਹੋਏ।

ਹਕੀਕਤ ਇਹ ਹੈ ਕਿ ਦੂਸਰੀਆਂ ਕੌਮਾਂ ਤੱਕ ਦੀਨ ਨੂੰ ਪਹੁੰਚਾਉਣ ਲਈ ਨਮਾਜ਼ ਨਿਹਾਇਤ(ਬਹੁਤ) ਹੀ ਕਾਮਯਾਬ ਜ਼ਰੀਆ ਬਣ ਸਕਦੀ ਹੈ। ਸੁਭਾਵਿਕ ਆਕਰਸ਼ਣ ਤਾਂ ਉਸਦੇ ਅੰਦਰ ਪਹਿਲਾਂ ਤੋਂ ਹੀ ਸੀ ਪਰ ਮੌਜੂਦਾ ਜ਼ਮਾਨੇ ਦੇ ਅਨੁਭਵ ਪਰਖ਼ ਅਤੇ ਸਿਧਾਂਤਕ ਮਿਜ਼ਾਜ਼ ਨੇ ਉਸਦੇ ਅੰਦਰ ਇੱਕ ਵਿਗਿਆਨਕ ਅਹਿਮੀਅਤ ਪੈਦਾ ਕਰ ਦਿੱਤੀ ਹੈ। ਅੱਜ ਇਨਸਾਨ ਚਾਹੁੰਦਾ ਹੈ ਕਿ ਕਿਸੇ ਗੱਲ ਨੂੰ ਮੰਨਣ ਤੋਂ ਪਹਿਲਾਂ ਉਸਨੂੰ ਵਿਵਹਾਰਕ ਰੂਪ ਵਿਚ ਜਾਣੇ। ਉਹ ਇਸਦਾ ਵਿਅਕਤੀਗਤ ਤਜ਼ਰਬਾ ਕਰ ਸਕੇ। ਨਮਾਜ਼ ਇਸ ਜ਼ਰੂਰਤ ਨੂੰ ਪੂਰਾ ਕਰਦੀ ਹੈ। ਜਦੋਂ ਇਕ ਵਿਅਕਤੀ ਨਮਾਜ਼ ਵਿਚ ਮਸ਼ਗੂਲ (ਸ਼ਾਮਿਲ) ਹੋਵੇ ਤਾਂ ਉਹ ਹੈਰਾਨੀਜਨਕ ਤੌਰ ਤੇ ਮਹਿਸੂਸ ਕਰਦਾ ਹੈ ਕਿ ਇਹ ਖੁਦ ਉਸ ਦੀ ਅੰਦਰੂਨੀ ਮੰਗ ਦਾ

ਜਵਾਬ ਹੈ। ਨਮਾਜ਼ ਦੇ ਵਿਭਿੰਨ ਕਰਮਾਂ ਵਿੱਚੋਂ ਖੁਦ ਉਸ ਦੇ ਆਪਣੇ ਰੂਹਾਨੀ ਅਨੁਭਵ ਪੂਰੇ ਹੁੰਦੇ ਹੋਏ ਨਜ਼ਰ ਆਉਂਦੇ ਹਨ। ਉਸ ਦੀ ਪੂਰੀ ਹਸਤੀ ਨਮਾਜ਼ ਵਿਚ ਇਸ ਤਰ੍ਹਾਂ ਸ਼ਾਮਲ ਹੋ ਜਾਂਦੀ ਹੈ ਕਿ ਉਹ ਮਹਿਸੂਸ ਕਰਦਾ ਹੈ ਕਿ ਉਹ ਅਤੇ ਸਰਬਉੱਚ ਸੱਚ ਦੋਨੋਂ ਇੱਕ ਦੂਜੇ ਵਿਚ ਮਿਲ ਗਏ ਹਨ। ਇੱਥੋਂ ਤੱਕ ਕਿ ਜਿਹੜਾ ਸ਼ਖਸ ਦੂਰ ਤੋਂ ਸਿਰਫ਼ ਨਮਾਜ਼ ਪੜ੍ਹਦਿਆਂ ਨੂੰ ਵੇਖ਼ ਰਿਹਾ ਹੋਵੇ, ਉਹ ਵੀ ਇਸ ਦੀ ਸਾਦਗੀ, ਉਸ ਦੀ ਮਹਾਨਤਾ ਅਤੇ ਇਨਸਾਨੀ ਵਜ਼ੂਦ ਦੇ ਨਾਲ ਅਨੁਕੂਲਤਾ ਤੇ ਹੈਰਾਨ ਰਹਿ ਜਾਂਦਾ ਹੈ। ਉਹ ਖੁੱਲਮ-ਖੁੱਲਾ ਮਹਿਸੂਸ ਕਰਨ ਲੱਗਦਾ ਹੈ ਕਿ ਰੱਬ ਨੂੰ ਪਾਉਣ ਦਾ ਇਸ ਤੋਂ ਬੇਹਤਰ ਕੋਈ ਹੋਰ ਤਰੀਕਾ ਨਹੀਂ।

ਜਿੱਥੋਂ ਤੱਕ ਆਖ਼ਰਤ ਵਿਚ ਮੁਕਤੀ ਦਾ ਸਵਾਲ ਹੈ। ਆਦਮੀ ਦੇ ਲਈ ਈਮਾਨਦਾਰ ਨਮਾਜ਼ੀ ਹੋਣਾ ਜ਼ਰੂਰੀ ਹੈ। ਪਰ ਉਸ ਦੀ ਭਾਵਨਾਤਮਕ ਪੱਧਰ ਤੱਕ ਪਹੁੰਚਣ ਲਈ ਰਸਮੀ ਈਮਾਨ ਦੀ ਜ਼ਰੂਰਤ ਨਹੀਂ। ਇਕ ਵਿਅਕਤੀ, ਜੇਕਰ ਉਹ ਗੰਭੀਰ ਹੋਵੇ, ਈਮਾਨ ਲਿਆਏ ਬਗ਼ੈਰ ਵੀ ਨਮਾਜ਼ ਦੇ ਨਿਸ਼ਚਿਤ ਤਰੀਕੇ ਵਿੱਚ ਆਪਣੇ ਆਪ ਨੂੰ ਸ਼ਾਮਿਲ ਕਰਕੇ ਨਮਾਜ਼ ਦੀਆਂ ਕਿਫਾਇਤਾਂ ਅਤੇ ਯੋਜਨਾਵਾਂ ਦਾ ਇੱਕ ਹਿੱਸਾ ਪਾ ਸਕਦਾ ਹੈ। ਨਮਾਜ਼ ਦਾ ਇਹ ਪਹਿਲੂ ਉਸਦੇ ਅੰਦਰ ਇੱਕ ਦਾਅਵਤੀ ਕਦਰ ਪੈਦਾ ਕਰ ਦਿੰਦਾ ਹੈ। ਮੱਕੇ ਦਾ ਇਤਿਹਾਸ ਇਸ ਦੀ ਵਿਵਹਾਰਕ ਪੁਸ਼ਟੀ ਵੀ ਕਰਦਾ ਹੈ। ਕਿਉਂਕਿ ਮੱਕੇ ਵਿਚ ਇਸਲਾਮ ਦੇ ਆਰੰਭਿਕ ਦੌਰ ਵਿੱਚ ਕੁਰਆਨ ਦੇ ਬਾਅਦ ਨਮਾਜ਼ ਹੀ ਸਭ ਤੋਂ ਜ਼ਿਆਦਾ ਲੋਕਾਂ ਨੂੰ ਦੀਨ ਦੇ ਕਰੀਬ ਕਰਨ ਦਾ ਜ਼ਰੀਆ ਬਣੀ ਸੀ। ਦੂਸਰੀਆਂ ਕੌਮਾਂ ਵਿਚ ਦੀਨ ਦੇ ਪ੍ਰਸਾਰ ਦੇ ਲਈ ਮੌਜ਼ੂਦਾ ਜ਼ਮਾਨੇ ਵਿਚ ਅਸੀਂ ਜੋ ਕੰਮ ਕਰਨੇ ਹਨ। ਉਨ੍ਹਾਂ ਵਿਚ ਇੱਕ ਕੰਮ ਇਹ ਹੈ ਕਿ ਵਿਸ਼ਵ ਧਰਾਤਲ ਤੇ ਮੁਸਲਮਾਨ ਨੌਜਵਾਨਾਂ ਦਾ ਇੱਕ ਸਮੂਹ ਕਾਇਮ ਕੀਤਾ ਜਾਵੇ। ਉਸ ਸਮੂਹ ਦਾ ਖ਼ਾਸ ਮਕਸਦ ਖਾਮੋਸ਼ ਇਸਲਾਮੀ ਦਾਵਤ ਹੋਵੇ। ਉਸ ਸੰਗਠਨ ਦੇ ਮੈਂਬਰ ਸਾਰੇ ਸ਼ਹਿਰਾਂ ਵਿਚ ਹੋਣ ਅਤੇ ਉਹ ਹਰ ਦਿਨ ਕਿਸੇ ਅਜਿਹੇ ਪਾਰਕ ਵਿਚ ਜਾਣ ਜਿੱਥੇ ਗੈਰ-ਮੁਸਲਿਮ ਮਰਦਾਂ ਅਤੇ ਔਰਤਾਂ ਸੈਰ ਦੇ ਲਈ ਆਉਂਦੇ ਹੋਣ। ਉੱਥੇ ਉਹ ਇੱਕ ਦੋ ਘੰਟੇ ਇਸ ਤਰ੍ਹਾਂ ਗੁਜ਼ਾਰਨ ਅਤੇ ਉਨ੍ਹਾਂ ਦੀ ਗੱਲਬਾਤ ਅਤੇ ਉੱਠਣ-ਬੈਠਣ ਵਿਚ ਪੂਰੇ ਤੌਰ ਤੇ ਗੰਭੀਰਤਾ ਪ੍ਰਗਟ ਹੋਵੇ। ਉਨ੍ਹਾਂ ਦੇ ਕੋਲ ਕੁਰਆਨ ਦਾ ਅਨੁਵਾਦ ਹੋਵੇ ਜਾਂ ਅਜਿਹੀ ਕਿਤਾਬ ਹੋਵੇ ਜਿਸ ਵਿਚ ਪੈਗੰਬਰ-ਏ-ਇਸਲਾਮ ਅਤੇ ਉਹਨਾਂ ਦੇ ਮਿੱਤਰਾਂ ਦੀ ਵਿਵਹਾਰਕ ਅਤੇ ਈਮਾਨੀ ਘਟਨਾਵਾਂ ਦਾ ਬਿਉਰਾ ਦਰਜ ਹੋਵੇ। ਉਹ ਆਪਸ ਵਿਚ ਬੈਠ

ਪੜ੍ਹਨ, ਜਾਣ ਬੁੱਝ ਕੇ ਆਪਣੇ ਵੱਲੋਂ ਕਿਸੇ ’ਤੇ ਤਬਲੀਗ (ਇਸਲਾਮ ਵੱਲ ਸੱਦਣਾ) ਦੀ ਕੋਸ਼ਿਸ਼ ਨਾ ਕਰਨ ਅਲ-ਬੱਤਾ ਕੋਈ ਵਿਅਕਤੀ ਖੁਦ ਆਪ ਉਨ੍ਹਾਂ ਦੇ ਪੜ੍ਹਨ-ਪੜ੍ਹਾਉਣ ਦੀ ਮਜਲਿਸ ਵਿਚ ਬੈਠਣਾ ਚਾਹੇ ਤਾਂ ਉਸ ਨੂੰ ਸਨਮਾਨ ਅਤੇ ਆਦਰ ਦੇ ਨਾਲ ਬਿਠਾਉਣ, ਕੋਈ ਸਵਾਲ ਕਰੇ ਤਾਂ ਬਹੁਤ ਨਿਮਰਤਾ ਅਤੇ ਗੰਭੀਰਤਾ ਨਾਲ ਉਸਦਾ ਜਵਾਬ ਦੇਣ। ਜਵਾਬ ਪਤਾ ਨਾ ਹੋਵੇ ਤਾਂ ਈਮਾਨਦਾਰੀ ਨਾਲ ਕਹਿਣ ਕਿ ਸਾਨੂੰ ਇਸਦਾ ਜਵਾਬ ਪਤਾ ਨਹੀਂ, ਅਸੀਂ ਪਤਾ ਕਰਕੇ ਅਗਲੇ ਦਿਨ ਤੁਹਾਨੂੰ ਦੱਸਾਂਗੇ। ਉਨ੍ਹਾਂ ਕੋਲ ਨਮਾਜ਼ ਅਤੇ ਦੂਸਰੀਆਂ ਇਸਲਾਮੀ ਸਿੱਖਿਆਵਾਂ ਦੇ ਬਾਰੇ ਛੋਟੀਆਂ-ਛੋਟੀਆਂ ਪੁਸਤਕਾਂ ਵੱਖ-ਵੱਖ ਭਾਸ਼ਾਵਾਂ ਵਿਚ ਹੋਣ, ਜਿਹੜੀਆਂ ਉਹ ਸ਼ੌਕ ਨਾਲ ਇਸਲਾਮੀ ਗਿਆਨ ਜਾਣਨ ਵਾਲਿਆਂ ਨੂੰ ਮੁਫ਼ਤ ਦੇ ਸਕਣ। ਪਾਰਕ ਦੇ ਇਸ ਪ੍ਰੋਗਰਾਮ ਦਾ ਸਭ ਤੋਂ ਮਹੱਤਵਪੂਰਨ ਕੰਮ ਨਮਾਜ਼ ਹੋਵੇ। ਇਸ ਮਕਸਦ ਲਈ ਅਸਰ ( ਚਾਰ ਵਜੇ ਤੋਂ ਬਾਅਦ) ਦੀ ਨਮਾਜ਼ ਜ਼ਿਆਦਾ ਉਪਯੁਕਤ ਹੋਵੇਗੀ। ਸਾਰੇ ਨੌਜਵਾਨ ਮਿਲ ਕੇ ਨਮਾਜ਼ ਅਦਾ ਕਰਨ। ਨਮਾਜ਼ ਰੁਕ-ਰੁਕ ਕੇ ਪੜ੍ਹਨ, ਚਾਰ ਰਕਅਤ ਨਮਾਜ਼ ਵਿੱਚ ਲਗਭਗ ਵੀਹ ਮਿੰਟ ਖਰਚ ਕੀਤੇ ਜਾਣ। ਨਮਾਜ਼ ਇਸ ਤਰ੍ਹਾਂ ਪੜ੍ਹੀ ਜਾਵੇ ਕਿ ਜਿਵੇਂ ਅਸੀਂ ਅਸਲ ਵਿੱਚ ਅੱਲਾਹ ਦੇ ਸਾਹਮਣੇ ਖੜ੍ਹੇ ਹੋਈਏ ਅਤੇ ਉਸ ਦੇ ਸਾਹਮਣੇ ਆਪਣੀ ਬੰਦਗੀ ਦਾ ਪ੍ਰਗਟਾਵਾ ਕਰ ਰਹੇ ਹੋਈਏ।

ਇਹ ਕੰਮ ਜੇ ਕੁਝ ਸਾਲਾਂ ਤੱਕ ਲਗਾਤਾਰ ਬਹੁਤ ਖਾਮੋਸ਼ੀ ਨਾਲ ਅਤੇ ਗੰਭੀਰਤਾ ਨਾਲ ਕੀਤਾ ਜਾਵੇ ਤਾਂ ਇਸਦੇ ਅਸਾਧਾਰਨ ਨਤੀਜੇ ਪ੍ਰਾਪਤ ਹੋਣਗੇ। ਮਸਜਿਦਾਂ ਵਿਚ ਨਮਾਜ਼ ਦਾ ਅੰਦੋਲਨ ਮੁਸਲਮਾਨਾਂ ਦੇ ਸੁਧਾਰ ਦੇ ਲਈ ਕਾਮਯਾਬੀ ਨਾਲ ਚੱਲ ਰਿਹਾ ਹੈ। ਇਸ ਤਰ੍ਹਾਂ ਪਾਰਕਾਂ ਵਿਚ ਨਮਾਜ਼ ਦਾ ਅੰਦੋਲਨ ਗੈਰ-ਮੁਸਲਮਾਨਾਂ ਤੱਕ ਦੀਨ ਦਾ ਪੈਗ਼ਾਮ ਪਹੁੰਚਾਉਣ ਦੇ ਲਈ ਚੱਲ ਪਏ ਤਾਂ ਸਾਡੀ ਜ਼ਿੰਮੇਵਾਰੀ ਦੇ ਦੋਨੋਂ ਤਕਾਜ਼ੇ(ਉਦੇਸ਼) ਪੂਰੇ ਹੋ ਜਾਣਗੇ ਅਤੇ ਦੁਨੀਆਂ ਵਿਚ ਜੇਕਰ ਇਸਦਾ ਕੋਈ ਨਤੀਜਾ ਨਾ ਨਿਕਲੇ ਤਾਂ ਆਖ਼ਰਤ ਵਿਚ ਇੰਸ਼ਾ ਅੱਲਾਹ ਸਾਡੀ ਗਿਣਤੀ ਉਨ੍ਹਾਂ ਲੋਕਾਂ ਵਿਚ ਹੋਵੇਗੀ ਜਿਨ੍ਹਾਂ ਨੇ ਲੋਕਾਈ ਦੇ ਸਾਹਮਣੇ ਹੱਕ ਦੀ ਗਵਾਹੀ ਦਿੱਤੀ ਸੀ ਅਤੇ ਇੱਕ ਮੋਮਿਨ ਦੇ ਲਈ ਇੰਨਾ ਹੀ ਕਾਫ਼ੀ ਹੈ।

ਇਹ ਵੀ ਜ਼ਰੂਰੀ ਹੈ ਕਿ ਇਹ ਕੰਮ ਸਹੀ ਢੰਗ ਨਾਲ ਹੋਵੇ। ਜਿਹੜੇ ਲੋਕ ਇਸ ਪ੍ਰੋਗਰਾਮ ਵਿਚ ਸ਼ਰੀਕ ਹੋਣ ਉਹ ਆਪਸੀ ਮਸ਼ਵਰੇ ਨਾਲ ਇੱਕ ਸ਼ਖਸ ਨੂੰ ਆਗੂ ਬਣਾ ਲੈਣ।ਉਹੀ ਸ਼ਖਸ ਕਿਤਾਬ ਪੜ੍ਹੇ ਅਤੇ ਉਹੀ ਸਖਸ਼ ਜ਼ਰੂਰਤ ਪੈਣ ਤੇ ਬੋਲੇ। ਬਾਕੀ ਲੋਕ

ਖਾਮੋਸ਼ ਰਹਿਣ ਅਤੇ ਆਪਣੇ ਆਗੂ ਦੇ ਹੱਕ ਵਿਚ ਦਿਲ ਹੀ ਦਿਲ ਵਿਚ ਦੁਆ ਕਰਦੇ ਰਹਿਣ ਕਿ ਅੱਲਾਹ ਤਾਅਲਾ ਉਸ ਦੀ ਮਦਦ ਕਰੇ ਅਤੇ ਉਸ ਦੀ ਜ਼ੁਬਾਨ ਤੋਂ ਉਹੀ ਸ਼ਬਦ ਅਤੇ ਵਾਕ ਨਿਕਲਣ ਜਿੰਨਾ ਵਿਚ ਹੱਕ ਅਤੇ ਖੈਰ (ਸੱਚ ਅਤੇ ਭਲਾਈ) ਹੋਵੇ।

ਇਹ ਪੁਸਤਕ "ਇਸਲਾਮ: ਇਕ ਸੁਭਾਵਿਕ ਧਰਮ" ਮੌਲਾਨਾ ਵਹੀਦ-ਉਦ-ਦੀਨ ਖਾਨ ਦੀ ਬਹੁਤ ਮਹੱਤਵਪੂਰਨ ਰਚਨਾ ਹੈ। ਇਸ ਪੁਸਤਕ ਵਿਚ ਇਸਲਾਮ ਨੂੰ ਕੁਦਰਤ ਦੀ ਯੋਜਨਾ ਦਾ ਹੀ ਇਕ ਭਾਗ ਦੱਸਿਆ ਗਿਆ ਹੈ। ਇਸ ਨੂੰ ਵਿਸ਼ਵਾਸ ਦੀ ਰੂਹਾਨੀਅਤ ਅਤੇ ਸਰਬੁਲੰਦੀ ਲਈ ਰੱਬੀ ਕ੍ਰਿਪਾ ਅਤੇ ਰਹਿਮਤ ਦਾ ਇਜ਼ਹਾਰ ਪ੍ਰਵਾਨ ਕੀਤਾ ਗਿਆ ਹੈ। ਰੱਬੀ ਰਹਿਮਤ ਦਾ ਇਹ ਪ੍ਰਬੰਧ ਇਨਸਾਨੀ ਵਜੂਦ ਤੋਂ ਸ਼ੁਰੂ ਹੋਇਆ ਅਤੇ ਕਿਆਮਤ ਤੱਕ ਚਲਦਾ ਰਹੇਗਾ। ਜਿਵੇਂ ਕਾਇਨਾਤ ਦੀ ਹਰ ਚੀਜ਼ ਦਾ ਇਕ ਖ਼ਾਸ ਸੁਭਾਅ ਹੈ। ਜਦ ਤੱਕ ਇਹ ਸੁਭਾਅ ਦੀ ਹੋਂਦ ਬਰਕਰਾਰ ਹੈ। ਉਹ ਚੀਜ਼ ਉਸ ਸੁਭਾਅ ਨਾਲ ਪਹਿਚਾਣੀ ਜਾਵੇਗੀ। ਜਦੋਂ ਇਹ ਸੁਭਾਅ ਖ਼ਤਮ ਹੋ ਗਿਆ, ਉਹ ਚੀਜ਼ ਆਪਣੀ ਅਸਲ ਪਹਿਚਾਣ ਗੁਆ ਦਿੰਦੀ ਹੈ। ਉਹ ਕੁਝ ਹੋਰ ਹੀ ਹੋ ਨਿਬੜਦੀ ਹੈ ਜਾਂ ਖ਼ਤਮ ਹੋ ਜਾਂਦੀ ਹੈ। ਠੀਕ ਇਸੇ ਤਰ੍ਹਾਂ ਇਨਸਾਨ ਦਾ ਕੁਦਰਤੀ ਸੁਭਾਅ ਇਨਸਾਨੀਅਤ ਹੈ। ਜਦ ਤੱਕ ਇਹ ਸੁਭਾਅ ਬਾਕੀ ਰਹਿੰਦਾ ਹੈ, ਇਨਸਾਨ, ਇਨਸਾਨ ਰਹਿੰਦਾ ਹੈ। ਇਸੇ ਦਾ ਅਰਬੀ ਭਾਸ਼ਾ ਵਿਚ ਦੂਜਾ ਨਾਂ ਇਸਲਾਮ ਮੰਨਿਆ ਜਾਂਦਾ ਹੈ।

ਇਸ ਪੁਸਤਕ ਵਿਚ ਇਸਲਾਮ ਧਰਮ ਦੀਆਂ ਸਿਖਿਆਵਾਂ ਬਾਰੇ ਸੰਖੇਪ ਰੂਪ ਵਿਚ ਵਿਆਖਿਆਤਮਕ ਜਾਣਕਾਰੀ ਦਿੱਤੀ ਗਈ ਹੈ। ਇਸਲਾਮ ਧਰਮ ਸ਼ਾਂਤੀ ਦਾ ਸੁਨੇਹਾ ਦੇਣ ਵਾਲਾ ਧਰਮ ਹੈ। ਇਹ ਅਜਿਹਾ ਧਰਮ ਹੈ ਜੋ ਮਨੁੱਖੀ ਜ਼ਿੰਦਗੀ ਦੇ ਹਰ ਇਕ ਪੜਾਅ ਤੇ ਮਾਰਗ ਦਰਸ਼ਕ ਬਣਦਾ ਹੈ। ਇਸ ਕਿਤਾਬ ਵਿਚ ਤੌਹੀਦ ਅਤੇ ਅੱਲਾਹ ਦੇ ਸੰਬੰਧ ਵਿਚ ਵਿਚਾਰ ਚਰਚਾ ਕੀਤੀ ਗਈ ਹੈ।

ਪੁਸਤਕ ਦੀ ਇਸੇ ਮਹੱਤਤਾ ਨੂੰ ਧਿਆਨ ਵਿਚ ਰੱਖਦੇ ਹੋਏ ਇਸ ਦਾ ਪੰਜਾਬੀ ਅਨੁਵਾਦ ਕੀਤਾ ਗਿਆ ਹੈ। ਤਾਂ ਜੋ ਪੰਜਾਬੀ ਜਗਤ ਵੀ ਇਸ ਹਕੀਕਤ ਤੋਂ ਮਹਿਰੂਮ ਨਾ ਰਹੇ। ਰੱਬੀ ਕ੍ਰਿਪਾ ਦਾ ਇਹ ਚਸ਼ਮਾ ਸਮਾਜ ਦੇ ਹਰ ਤਬਕੇ, ਹਰ ਖੇਤਰ ਅਤੇ ਭਾਸ਼ਾ ਵਿਚ ਜਾਰੀ ਅਤੇ ਸਾਰੀ ਰਹੇ।

CPS International
centre for peace & spirituality
www.cpsglobal.org

Goodword
www.goodwordbooks.com

ISBN 978-93-86589-51-4
9 789386 589514